

# ਭਾਈ ਸਾਹਿਬ ਭਾਈ ਰਨਧੀਰ ਸਿੰਘ ਜੀ

## ਜੀਵਨ ਤੇ ਗੁਰਮਤਿ ਸਾਹਿਤ



ਖ਼ਾਲਸਾ ਪੰਥ ਦੀ ਸੌਨੇ ਦੀ ਚਿੜੀ

ਪੰਥ ਰਤਨ

# ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ

## ਜੀਵਨ ਤੇ ਗੁਰਮਤਿ ਸਾਹਿਤ

ਲੇਖਕ:
ਡਾ. ਬੇਅੰਤ ਸਿੰਘ
ਦਿੱਲੀ

ਪ੍ਰਕਾਸ਼ਕ:
ਅਖੰਡ ਕੀਰਤਨੀ ਜੱਥਾ (ਰਜਿ:) ਦਿੱਲੀ

# ਮੁਖਬੰਦ

ਮਹਾਂ ਪੁਰਸ਼ਾਂ ਦੇ ਜੀਵਨ ਜਗਿਆਸੂਆਂ ਲਈ ਚਾਨਣ ਮੁਨਾਰੇ ਹੁੰਦੇ ਹਨ। ਇਸੇ ਲਈ ਇਸ ਟ੍ਰੈਕਟ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾ ਜੀਵਨ ਬ੍ਰਿਤਾਂਤ ਸੰਖੇਪ ਰੂਪ ਵਿਚ ਦਿੱਤਾ ਗਿਆ ਹੈ। ਆਪ ਜੀ ਦਾ ਜੀਵਨ ਬਹੁ ਪੱਖੀ ਅਤੇ ਸਰਬ-ਪੱਖ ਸੰਪੂਰਨ ਸੀ। ਆਪ ਜੀ ਅਤੁੱਟ ਨਾਮ ਅਭਿਆਸੀ, ਗੁਰਬਾਣੀ ਕੀਰਤਨ ਦੇ ਧਨੀ, ਕਥਨੀ ਕਰਨੀ ਦੇ ਸੂਰੇ, ਰਹਿਤ ਰਹਿਣੀ ਦੇ ਪੂਰੇ, ਸਿੱਖੀ ਸਿਦਕ ਦੇ ਦ੍ਰਿੜ ਵਿਸ਼ਵਾਸੀ, ਬੀਰ ਰਸ ਦੇ ਪੁੰਜ ਅਤੇ ਗੁਰਮਤਿ ਗੁਹਜ ਰਮਜਾਂ ਦੇ ਅਦੁੱਤੀ ਵਿਆਖਿਆਕਾਰ ਸਨ। ਆਤਮ ਵਿਗਾਸ ਦੀ ਉੱਚਤਮ ਅਵਸਥਾ ਦੀ ਪ੍ਰਾਪਤੀ ਦੇ ਬਾਵਜੂਦ ਆਪ ਸਦਾ ਨਿਰਮਾਣ ਰਹੇ, ਸੰਤ ਨਹੀਂ ਅਖਵਾਇਆ, 'ਭਾਈ ਸਾਹਿਬ' ਹੀ ਬਣੇ ਰਹੇ।

ਆਪ ਨੇ ਪੰਥ ਨੂੰ ਪ੍ਰਚਲਤ ਕੁਰੀਤੀਆਂ ਤੋਂ ਬਚਾਇਆ। ਨਿਰਭੈ ਹੋ ਕੇ ਮਾਸ, ਸ਼ਰਾਬ, ਕੁਰਹਿਤਾਂ ਦਾ ਹਿੱਸਾ ਹੋਣ ਬਾਰੇ ਅਵਾਜ਼ ਉਠਾਈ ਅਤੇ ਪ੍ਰਚਾਰ ਕੀਤਾ। ਪੁਰਾਤਨ ਅਤੇ ਪ੍ਰਮਾਣੀਕ 'ਕੇਸਕੀ' ਰਹਿਤ ਨੂੰ ਉਜਾਗਰ ਕੀਤਾ।

ਭਾਈ ਸਾਹਿਬ ਜੀ ਅਪਣੇ ਪਿੱਛੇ ਅਦੁੱਤੀ ਗੁਰਬਾਣੀ ਕੀਰਤਨ ਦੀ ਲਹਿਰ 'ਅਖੰਡ ਕੀਰਤਨੀ ਜੱਥੇ' ਦੇ ਰੂਪ ਵਿੱਚ ਛੱਡ ਗਏ ਹਨ। ਦੇਸ਼ ਭਰ ਦੇ ਕੋਨੇ ਕੋਨੇ ਤੋਂ ਇਲਾਵਾ ਪ੍ਰਦੇਸ਼ਾਂ ਵਿੱਚ ਵੀ ਲਗਾਤਾਰ ਕੀਰਤਨ ਅਖਾੜੇ ਸਜਾਏ ਜਾਂਦੇ ਹਨ। ਸਥਾਨਕ ਸੰਗਤਾਂ ਨੂੰ ਜੋੜਨ ਹਿਤ ਕੁਝ ਸਾਲਾਨਾ ਸਮਾਗਮ ਕੇਂਦਰੀ ਪੱਧਰ ਤੇ ਭੀ ਕੀਤੇ ਜਾਂਦੇ ਹਨ। ਨਾਮ ਬਾਣੀ ਦਾ ਪ੍ਰਸਾਰ ਅਤੇ ਅੰਮ੍ਰਿਤ ਸੰਚਾਰ ਸਮਾਗਮ ਉਵੇਂ ਹੀ ਹੋ ਰਹੇ ਹਨ।

ਅਖੰਡ ਕੀਰਤਨੀ ਜੱਥਾ
ਦਿੱਲੀ (ਰਜਿ:)

# ਜੀਵਨ ਤੇ ਸੰਘਰਸ਼

ਗੁਰਮਤਿ ਰਹਿਤ-ਰਹਿਣੀ ਦੇ ਸੂਰੇ, ਬਚਨਾਂ ਦੇ ਪੂਰੇ ਤੇ ਗੁਰਮਤਿ ਗਾਡੀ ਰਾਹ ਦੇ ਅਥੱਕ ਪਾਂਧੀ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸਿੱਖ ਜਗਤ ਵਿਚ ਵੀਂਹਵੀਂ ਸਦੀ ਦੀ ਇਕ ਅਨੁਪਮ ਸ਼ਖਸੀਅਤ ਸਨ। ਇਨ੍ਹਾਂ ਦੀ ਦਿੱਬ-ਸੂਰਤ ਤੇ ਇਲਾਹੀ-ਮੂਰਤ ਸਤ-ਸੰਗੀਆਂ ਦੇ ਹਿਰਦੇ ਵਿਚ ਇਕ ਝਰਨਾਟ ਛੇੜ ਦਿੰਦੀ ਸੀ। ਇਹ ਪਿਆਰ ਦਾ ਕੀਰਤਨੀ ਸੋਮਾਂ, ਜਦੋਂ ਫੁੱਟਦਾ ਤਾਂ ਅਨੇਕਾਂ ਹੀ ਪ੍ਰਾਣੀ ਇਸ ਦੇ ਸੀਤਲ ਜਲ ਵਿੱਚ ਇਸ਼ਨਾਨ ਕਰਦੇ, ਰੰਗੇ ਜਾਂਦੇ – ਉਸ ਅਕਾਲ ਪੁਰਖ ਦੇ ਪ੍ਰੇਮ ਵਿਚ ਧੋਤੇ ਜਾਂਦੇ, ਲਿਸ਼ਕਦੇ ਅਤੇ ਇੰਞ ਉੱਜਲ ਹੋ ਕੇ ਆਪੂੰ ਨਾਮ ਜਪਦੇ ਤੇ ਹੋਰਨਾਂ ਨੂੰ ਜਪਾਂਦੇ। ਆਪ ਜੀ ਦਾ ਸਾਰਾ ਜੀਵਨ ਸਿੱਖੀ ਸਿਦਕ, ਪ੍ਰੇਮ ਰੰਗਾਂ, ਵੈਰਾਗ ਤਰੰਗਾਂ ਤੇ ਤੱਤ ਗੁਰਮਤਿ ਦੇ ਅਸੂਲਾਂ ਦੀ ਦ੍ਰਿੜ੍ਹਤਾ ਨੂੰ ਪ੍ਰਗਟਾਉਣ ਵਾਲੇ ਅਨੇਕਾਂ ਕਰਤੱਵਾਂ ਨਾਲ ਭਰਿਆ ਪਿਆ ਹੈ। ਜਿਥੇ ਆਪ ਉਚ-ਆਤਮਕ ਅਵੱਸਥਾ ਦੇ ਮਾਲਕ ਸਨ, ਉਥੇ ਆਪ ੧੯੧੪-੧੫ ਦੇ ਮੋਢੀ ਦੇਸ਼ ਭਗਤਾਂ ਵਿਚ ਇਕ ਖਾਸ ਪਦਵੀ ਰਖਦੇ ਸਨ।

## ਜਨਮ ਤੇ ਵਿਦਿਆ ਪ੍ਰਾਪਤੀ

ਆਪ ਜੀ ਦਾ ਜਨਮ ੭ ਜੁਲਾਈ ੧੮੭੮ ਐਤਵਾਰ ਨੂੰ ਪਿੰਡ ਨਾਰੰਗਵਾਲ, ਜ਼ਿਲਾ ਲੁਧਿਆਣਾ ਵਿਖੇ ਹੋਇਆ। ਆਪ ਜੀ ਦੀ ਮਾਤਾ ਜੀ ਦਾ ਨਾਮ ਮਾਈ ਪੰਜਾਬ ਕੌਰ ਸੀ ਤੇ ਪਿਤਾ ਜੀ ਦਾ ਨਾਮ ਸਰਦਾਰ ਨੱਥਾ ਸਿੰਘ ਸੀ, ਜੋ ਨਾਭਾ ਹਾਈ ਕੋਰਟ ਦੇ ਜੱਜ ਸਨ। ਆਪ ਜੀ ਦੇ ਪਿਤਾ ਜੀ ਨੇ ਭਾਈ ਸਾਹਿਬ ਨੂੰ ਬੜੇ ਸੁਚੱਜੇ ਢੰਗ ਨਾਲ ਆਪਣੀ ਦੇਖ ਰੇਖ ਵਿੱਚ ਹੀ ਮੈਟ੍ਰਿਕ ਤਕ ਨਾਭੇ ਹੀ ਪੜ੍ਹਾਇਆ। ਫਿਰ ਲਾਹੌਰ ਦੇ ਗੌਰਮਿੰਟ ਕਾਲਜ ਵਿਚ ਦਾਖਲ ਕਰਵਾਇਆ, ਪਰ ਬਾਅਦ ਵਿਚ ਮਿਸ਼ਨ ਕਾਲਜ ਲਾਹੌਰ ਵਿੱਚ ਦਾਖਲ ਹੋ ਗਏ।

## ਸਿੱਖੀ ਪ੍ਰੇਮ ਕਿਵੇਂ ਲੱਗਾ?

ਆਪ ਜੀ ਦੇ ਕਾਲਜ ਵਿਚ ਪੜ੍ਹਾਈ ਦੇ ਸਮੇਂ ਲਾਹੌਰ ਵਿੱਚ ਅਨੇਕਾਂ ਮੱਤਾਂ-ਮਤਾਂਤਰਾਂ ਦੇ ਵਾਦ-ਵਿਵਾਦ ਹੁੰਦੇ ਸਨ। ਭਾਈ ਸਾਹਿਬ ਇਨ੍ਹਾਂ ਸਾਰੀਆਂ ਮਜ਼ਹਬੀ ਗੋਸ਼ਟੀਆਂ ਵਿੱਚ ਇਸ ਆਸ ਨਾਲ ਜਾਣ ਲਗ ਪਏ, ਕਿ ਉਨ੍ਹਾਂ ਨੂੰ ਕਿਤੋਂ ਪ੍ਰੇਮ ਦੀ ਕਣੀਂ ਲੱਭੇ, ਪ੍ਰੰਤੂ ਉਨ੍ਹਾਂ ਦੀ ਆਸ ਪੂਰੀ ਨਾ ਹੋਈ। ਇੰਨੇ ਨੂੰ ਇਕ ਤਾਂ ਬੀ.ਏ.

ਦਾ ਇਮਤਿਹਾਨ ਨੇੜੇ ਆ ਗਿਆ ਤੇ ਦੂਜੇ ਪਾਸੇ ਵਕਾਲਤ ਦੀ ਪ੍ਰੱਥਮ ਪ੍ਰੀਖਿਆ ਦੀ ਤਿਆਰੀ ਭੀ ਕਰਨੀ ਸੀ। ਆਪ ਦੇ ਪਿਤਾ ਜੀ ਨੇ ਚਿੱਠੀ ਲਿਖੀ, ਕਿ ਜੇ ਪਾਸ ਹੋਣਾ ਹੈ ਤਾਂ ਸਵੇਰੇ ਜਪੁਜੀ ਸਾਹਿਬ ਅਤੇ ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਕਰਿਆ ਕਰ ਅਤੇ ਨਾਲ ਹੀ ਗੁੱਟਕਾ ਵੀ ਭੇਜ ਦਿੱਤਾ। ਸੋ ਇਸ ਤਰ੍ਹਾਂ ਆਪਣੀ ਕਾਰਜ-ਸਿੱਧੀ ਲਈ ਪਾਠ ਕਰਨ ਲਗ ਪਏ। ਇਮਤਿਹਾਨ ਹੋ ਗਏ ਤੇ ਪਾਸ ਵੀ ਹੋ ਗਏ, ਪਰ ਪਾਠ ਕਰਦਿਆਂ ਗੁਰਬਾਣੀ ਦੀ ਐਸੀ ਪਾਰਸ ਕਲਾ ਵਰਤਣ ਲਗ ਪਈ ਤੇ ਗੁਰਬਾਣੀ ਦਾ ਰਹੱਸ ਦਿਨਾਂ ਵਿੱਚ ਹੀ ਅਜਿਹਾ ਪ੍ਰਬੱਲ ਹੋ ਗਿਆ ਕਿ ਵੈਰਾਗ ਨੇ ਅਣਡਿਠੇ ਪ੍ਰੀਤਮ ਦਾ ਬਾਵਰਾ ਬਣਾ ਦਿੱਤਾ।

## ਸਰਕਾਰੀ ਨੌਕਰੀ

ਪ੍ਰਮਾਰਥ ਦੀ ਚੇਟਕ ਐਸੀ ਲੱਗੀ ਕਿ ਵੈਰਾਗਮਈ ਦਸ਼ਾ ਹੋ ਗਈ ਤੇ ਨੌਕਰੀ-ਚਾਕਰੀ ਵਲ ਰੁਚੀ ਹੀ ਨਾ ਰਹੀ। ਗੁਰਮਤਿ ਦੇ ਤੱਤ ਸਿਧਾਂਤਾਂ ਦੀ ਜਾਣਕਾਰੀ ਲਈ ਖੋਜ ਭਾਲ ਲਈ ਲਗੇ ਰਹੇ। ਪਿਤਾ ਜੀ ਦੇ ਪ੍ਰੇਰਣ ਅਤੇ ਸਮਝਾਉਣ ਤੇ ਕਿ ਖ਼ਲਕਿ ਖ਼ੁਦਾ ਦੀ ਸੇਵਾ ਕਰਨੀ ਵੀ ਖ਼ੁਦਾ ਦੀ ਹੀ ਸੇਵਾ ਹੈ। ਆਪ ਜੀ ਨੇ ਨਾਇਬ ਤਹਿਸੀਲਦਾਰ ਦੇ ਪੱਦ ਦੀ ਨਿਯੁਕਤੀ ਪ੍ਰਵਾਨ ਕਰ ਲਈ। ਸੰਨ ੧੯੦੨ ਵਿੱਚ ਪੰਜਾਬ ਵਿੱਚ ਪਲੇਗ ਦੀ ਬਵਾ ਫੈਲ ਗਈ ਤੇ ਇਸ ਦੀ ਰੋਕਥਾਮ ਲਈ ਡਾਕਟਰ ਵਲੈਤ ਤੋਂ ਮੰਗਾਏ ਗਏ। ਇਨ੍ਹਾਂ ਦੀ ਸਹਾਇਤਾ ਲਈ ਅੰਗ੍ਰੇਜ਼ੀ ਪੜ੍ਹੇ-ਲਿਖੇ ਸਹਾਇਕਾਂ ਦੀ ਲੋੜ ਸੀ। ਭਾਈ ਸਾਹਿਬ ਜੀ ਨੂੰ ਐਸੇ ਹੀ ਵਲਾਇਤ ਤੋਂ ਆਏ ਇਕ ਨਵੇਂ ਅੰਗਰੇਜ਼ ਡਾਕਟਰ ਫਿਸ਼ਰ ਦਾ ਅਸਿਸਟੈਂਟ ਬਣਾ ਕੇ ਸਮਰਾਲਾ ਤ੍ਰਸੀਲ, ਜ਼ਿਲਾ ਲੁਧਿਆਣਾ ਵਿੱਚ ਨੀਯਤ ਕੀਤਾ ਗਿਆ। ਇਸ ਸਮੇਂ ਹੀ ਇਸ ਅੰਗੇਜ਼ ਡਾਕਟਰ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਸੰਬੰਧੀ ਡੂੰਘੀ ਵਿਚਾਰ ਹੋਈ, ਜੋ ਕਿ 'ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਬੁਤ ਪ੍ਰੱਸਤੀ ਹੈ' ਨਾਮੀ ਪੁਸਤਕ ਦੇ ਰੂਪ ਵਿੱਚ ਛੱਪੀ। ਇਸੇ ਨੌਕਰੀ ਦੇ ਦੌਰਾਨ ਵਿੱਚ ਹੀ ਇਹ ਦੇਖਕੇ ਕਿ ਸਭ ਸਰਕਾਰੀ ਕਰਮਚਾਰੀ, ਕੀ ਅੰਗ੍ਰੇਜ਼ ਅਫ਼ਸਰ ਤੇ ਕੀ ਦੇਸੀ ਸਟਾਫ਼, ਸਭ ਭ੍ਰਿਸ਼ਟਾਚਾਰ ਦੇ ਸ਼ਿਕਾਰ ਹਨ, ਆਪ ਛੇਤੀ ਹੀ ਇਸ ਨੌਕਰੀ ਤੋਂ ਉਪਰਾਮ ਹੋ ਗਏ ਤੇ ਅੰਤ ਇਸ ਨੂੰ 'ਧ੍ਰਿਗ ਵਿਡਾਣੀ ਚਾਕਰੀ' ਸਮਝ ਕੇ ਤਿਆਗ ਦਿੱਤਾ।

## ਅੰਮ੍ਰਿਤ ਦੀ ਪ੍ਰਾਪਤੀ

ਖੰਡੇ ਦੀ ਪਾਹੁਲ ਛੱਕਣ ਤੋਂ ਕਿੰਨਾ ਚਿਰ ਪਹਿਲੇ ਹੀ ਆਪ ਨੇ ਗੁਰਮਤਿ ਰਹਿਣੀ ਸੰਬੰਧੀ ਹੁਕਮਾਂ ਦੀ ਪਾਲਣਾ ਅਰੰਭ ਕਰ ਦਿਤੀ ਤੇ ਇਸੇ ਲਈ ਮੋਨੇ,

ਨੜੀਮਾਰ ਦੇ ਹੱਥੋਂ ਕੁਝ ਛੱਕਣਾ ਵੀ ਬੰਦ ਕਰ ਦਿੱਤਾ। ੧੪ ਜੂਨ ੧੯੦੩ ਨੂੰ ਪਿੰਡ ਬੱਕਾਪੁਰ ਤੁਸੀਲ ਫਿਲੌਰ ਦੇ ਵਿਸ਼ੇਸ਼ ਪੰਥਕ ਦੀਵਾਨ ਵਿੱਚ ਆਪ ਜੀ ਅੰਮ੍ਰਿਤ ਛੱਕ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਅੰਮ੍ਰਿਤ ਛੱਕਣ ਸਾਰ ਹੀ ਕਾਂਇਆ ਪਲਟ ਗਈ। ਗੁਰਮਤਿ ਰਹਿਤ-ਰਹਿਣੀ ਪਰਪੱਕ ਹੋ ਗਈ, ਪਰ ਅੰਮ੍ਰਿਤ ਸੰਚਾਰ ਸਮਾਗਮ ਵਿਚ ਗੁਰਮਤਿ ਮਰਯਾਦਾ ਦੇ ਉਲਟ ਪੰਜਾਂ ਪਿਆਰਿਆਂ ਤੇ ਗ੍ਰੰਥੀ ਸਿੰਘਾਂ ਤੋਂ ਬਾਹਰ ਹੀ ਕਿਸੇ ਸਜਣ ਦੇ ਗੁਰ ਮੰਤ੍ਰ ਦ੍ਰਿੜ ਕਰਾਉਣ ਕਾਰਨ ਮਨ ਵਿਚ ਖਲਬਲੀ ਮਚ ਗਈ ਤੇ ਗੁਰਮਤਿ ਨਾਮ ਸੰਬੰਧੀ ਸ਼ੰਕਾ ਪੈਦਾ ਹੋ ਗਿਆ। ਇਸ ਤਰ੍ਹਾਂ ਨਾਮ ਦ੍ਰਿੜ੍ਹ ਨਾ ਹੋ ਸਕਣ ਕਾਰਨ ਅਭਿਆਸ ਦਾ ਪ੍ਰਵਾਹ ਉਸ ਸਮੇਂ ਨਾ ਤੁਰ ਸਕਿਆ। ਪ੍ਰੇਮ, ਉਤਸ਼ਾਹ ਤੇ ਵੈਰਾਗ ਦੇ ਨਾਲ ਨਾਲ ਨਾਮ ਦੀ ਸਿਕ ਦਿਨੋਂ ਦਿਨ ਵਧਦੀ ਗਈ।

## ਨਾਮ ਦਾ ਦਿੱਬ ਦੀਦਾਰ

੧੯੦੪ ਵਿੱਚ ਫਿਰ ਸੰਗਤ ਦੇ ਹੁਕਮ ਬੱਧੇ ਐਬਟਾਬਾਦ ਐਸ. ਡੀ. ਉ. ਦੇ ਦਫ਼ਤਰ ਵਿੱਚ ਹੈਡ ਕਲਰਕ ਜਾ ਲਗੇ। ਉਥੋਂ ਦੇ ਕੁਦਰਤੀ ਤੇ ਪਹਾੜੀ ਸੁੰਦਰ ਨਜ਼ਾਰਿਆਂ ਨੂੰ ਦੇਖ ਕੇ ਆਪ ਦੀ ਨਾਮ ਮੁਤਲਾਸ਼ੀ ਵੈਰਾਗਮਈ ਬਿਰਤੀ ਨੂੰ ਹੋਰ ਖੰਭ ਲਗ ਗਏ ਤੇ ਵੈਰਾਗ ਫੁੱਟ ਫੁਟ ਕੇ ਵੱਗਣ ਲਗ ਪਿਆ। ਨਾ ਛੱਕਣ ਛਕਾਣਾ ਸੁਝੇ, ਨਾ ਹੀ ਦਫ਼ਤਰੀ ਕੰਮ ਵਲ ਧਿਆਨ ਜਾਵੇ। ਬਸ ਹਰ ਸਮੇਂ ਇਹ ਹੀ ਲਗਨ ਲਗੀ ਰਹੇ ਕਿ ਅਸਲੀ ਗੁਰਮਤਿ ਨਾਮ ਕਿਹੜਾ ਹੈ, ਜਿਸ ਨੂੰ ਦਮ-ਬ-ਦਮ ਜਪ ਕੇ, ਅਕਾਲ ਪੁਰਖ ਨੂੰ ਮਿਲ ਸਕੀਦਾ ਹੈ। ਨੇਮ ਅਨੁਸਾਰ ਰਾਤ ਦੇ ਇਕ ਵਜੇ ਉੱਠ ਕੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਬੜੀ ਵੈਰਾਗਮਈ ਦਸ਼ਾ ਨਾਲ ਕਰਨਾ, ਹਰ ਸਮੇਂ ਅਰਜੋਈਆਂ-ਜੋਦੜੀਆਂ ਹੀ ਕਰਦੇ ਰਹਿਣਾ। ਜੇ ਕੁਝ ਹੋਰ ਨਾ ਔੜੇ ਤ਼ਾਂ ਹੇ ਗੁਰੂ! ਹੇ ਗੁਰੂ! ਨਾਮ ਬਖਸ਼, ਦੀ ਲਗਨ ਆਪ ਮੁਹਾਰੇ ਲਗੀ ਰਹਿਣੀ। ਇਸ ਅਲਬੇਲੀ ਅਵੱਸਥਾ ਵਿੱਚ ਕਈ ਦਿਨ ਬੀਤਨ ਤੋਂ ਮਗਰੋਂ ਇਕ ਅਗੰਮੀ ਅਵਾਜ਼ ਨੇ ਹੱਲਾਸ਼ੇਰੀ ਦਿੱਤੀ, ਕਿ ਤੇਰੇ ਸੱਚੇ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੈਨੂੰ ਪ੍ਰਾਤਾਕਾਲ ਹੀ ਨਾਮ ਦੇਵਣਗੇ। ਸੋ ਆਸ ਬੱਧ ਹੋ ਕੇ ਅੰਮ੍ਰਿਤ ਵੇਲੇ ਹੀ ਗੁਰਦੁਵਾਰੇ ਚਲੇ ਗਏ। ਉਥੇ ਕੀ ਕੀ ਚਮਤਕਾਰਾਂ ਦੁਆਰਾ 'ਵਾਹਿਗੁਰੂ' ਨਾਮ ਦੀ ਪ੍ਰਾਪਤੀ ਹੋਈ ਤੇ ਕਿਵੇਂ ਇਸ ਨਾਮ ਦੇ ਅਜਪਾ ਜਪ ਨਾਲ 'ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ' ਦੇ ਕੌਤਕ ਵਰਤੇ, ਇਸਦਾ ਸਾਰਾ ਬਿਰਤਾਂਤ ਉਨ੍ਹਾਂ ਦੀ ਸ੍ਵੈ ਲਿਖਿਤ 'ਜੇਲ ਚਿੱਠੀਆਂ' ਨਾਮੇ ਪੁਸਤਕ ਵਿਚ ਪੜ੍ਹਨ ਯੋਗ ਹੈ। ਐਬਟਾਬਾਦ ਵਿਖੇ ਹੀ ਲਗਾਤਾਰ ਆਪ ਜੀ ਨੇ ਦੋ ਵਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਆਦਿ ਤੋਂ ਅੰਤ ਤਕ ਸ੍ਰਵਣ ਕੀਤੇ, ਜਿਸ ਦਾ ਸੱਦਕਾ ਆਪ ਜੀ ਨੂੰ ਦਸਮ ਪਾਤਸ਼ਾਹ ਜੀ ਦੇ ਸਾਂਗੋ-ਪਾਂਗ ਦਰਸ਼ਨ ਹੋਏ ਅਤੇ ਨੌਕਰੀ

ਛੱਡ ਕੇ ਮੁੜ ਆਉਣ ਦੀ ਪ੍ਰੇਰਨਾ ਹੋਈ। ਵਾਪਸੀ ਸਮੇਂ ਹਰੀਪੁਰ ਹਜ਼ਾਰੇ ਵਿੱਚ ਮਸਤਾਨੀ ਦਸ਼ਾ ਵਿੱਚ ਵਿਚਰਦੀ ਭਗਤ ਜਨ ਮਾਈ ਗੁਲਾਬ ਕੌਰ ਜੀ ਦਾ ਦਰਸ-ਮਿਲਾਪ ਵੀ ਇਕ ਅਸਚਰਜ ਘਟਨਾ ਹੈ। ਭਾਈ ਸਾਹਿਬ ਛੇਤੀ ਹੀ ਆਪਣੇ ਸਤਿ ਸੰਗੀਆਂ ਨੂੰ ਆ ਮਿਲੇ ਤੇ ਇਨ੍ਹਾਂ ਦਿਨਾਂ ਵਿੱਚ ਹੀ ਅਖੰਡ ਪਾਠਾਂ ਤੇ ਕੀਰਤਨ ਸਮਾਗਮਾਂ ਦੇ ਖੂਬ ਪ੍ਰਵਾਹ ਚਲੇ।

## ਖਾਲਸਾ ਕਾਲਜ ਅੰਮ੍ਰਿਤਸਰ ਵਿੱਚ

੧੯੦੫ ਵਿੱਚ ਸ੍ਰ. ਹਰਬੰਸ ਸਿੰਘ ਅਟਾਰੀ ਵਾਲੇ ਦੀ ਪ੍ਰੇਰਨਾ ਨਾਲ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਹੋਸਟਲ ਸੁਪ੍ਰੰਟੈਂਡੈਂਟ ਆ ਲਗੇ। ਇਸ ਸਮੇਂ ਵਿੱਚ ਇਥੇ ਇਕ ਖਾਸ ਘਟਨਾ ਵਾਪਰੀ, ਜੋ ਟੂਕ ਮਾਤਰ ਇਸ ਤਰ੍ਹਾਂ ਹੈ। ਇਕੇਰਾਂ ਵਿਦਿਆਰਥੀਆਂ ਦੇ ਕਹਿਣ ਤੇ ਹੋਸਟਲ ਵਿੱਚ ਖੀਰ ਬਣਾਈ ਗਈ। ਪਰ ਭਾਣਾ ਇਉਂ ਵਰਤਿਆ ਕਿ ਜਿਨ੍ਹਾਂ-ਜਿਨ੍ਹਾਂ ਖੀਰ ਖਾਧੀ ਅੱਧੇ ਘੰਟੇ ਵਿੱਚ ਹੀ ਉਹ ਦਸਤ-ਕੈਆਂ ਨਾਲ ਸਖਤ ਬਿਮਾਰ ਹੋ ਗਏ। ਗਲ ਕੀ ਇਕ ਘੰਟੇ ਦੇ ਅੰਦਰ ਹੀ ਲਗਭਗ ਦੋ ਸੌ ਮੁੰਡਿਆਂ ਦੀ ਹਾਲਤ ਨਾਜ਼ਕ ਹੋ ਗਈ। ਭਾਈ ਸਾਹਿਬ ਜੀ ਨੇ ਦੋਸ਼ੀ ਲਾਂਗਰੀਆਂ ਤੋਂ ਆਪਣੇ ਘੋਰ ਪਾਪ ਦਾ ਪਸਚਾਤਾਪ ਕਰਵਾਉਣ ਪਸ਼ਚਾਤ ਉਨ੍ਹਾਂ ਦੇ ਗੁਨਾਹ ਬਖ਼ਸ਼ਾਉਣ ਨਮਿਤ ਅਰਦਾਸਾ ਸੋਧ ਕੇ ਮੂਲ ਮੰਤ੍ਰ ਦੇ ਪੰਜ ਪਾਠਾਂ ਨਾਲ ਕਲਾ ਭਰਪੂਰ ਜਲ ਦੇ ਛਿੱਟੇ ਮਾਰ ਕੇ ਬੀਮਾਰ ਲੜਕਿਆਂ ਨੂੰ ਛਿਨ ਵਿੱਚ ਹੀ ਸਾਵਧਾਨ ਕੀਤਾ। ਉਪ੍ਰੰਤ ਖਾਲਸਾ ਕਾਲਜ ਦੇ ਪ੍ਰਬੰਧਕੀ ਖਲਜੱਗਣ ਦੇ ਕਾਰਨ ਭਾਈ ਸਾਹਿਬ ਉਥੋਂ ਭੀ ਛੇਤੀ ਹੀ ਉਪਰਾਮ ਹੋ ਕੇ ਚਲੇ ਗਏ।

## ਪੰਚ ਖਾਲਸਾ ਦੀਵਾਨ ਤੇ ਭੁਝੰਗੀ ਸਭਾ ਲੁਧਿਆਣਾ

੧੯੦੮ ਵਿੱਚ ਸ੍ਰੀ ਦਮਦਮਾ ਸਾਹਿਬ ਵਿਖੇ ਗੁਰਮਤਿ ਵਿਦਿਆ ਵਿਥਾਰਨ ਨਮਿਤ, ਖਾਲਸਾ ਦੀਵਾਨ ਦਮਦਮਾ ਸਾਹਿਬ ਦੀ ਨੀਂਹ ਰਖੀ ਗਈ ਅਤੇ ਖਾਲਸਾ ਹਾਈ ਸਕੂਲ ਅਸਥਾਪਤ ਕੀਤਾ ਗਿਆ। ਇਸ ਸਾਰੇ ਕਾਰਜ ਦੀ ਸਫ਼ਲਤਾ ਵਿੱਚ ਭਾਈ ਸਾਹਿਬ ਜੀ ਦੀ ਸੇਵਾ ਦਾ ਪ੍ਰਮੁੱਖ ਹਿੱਸਾ ਸੀ। ਫਿਰ ੧੯੦੮-੯ ਵਿੱਚ ਪੰਚ ਖਾਲਸਾ ਦੀਵਾਨ ਭਸੌੜ ਕਾਇਮ ਕੀਤਾ ਗਿਆ ਅਤੇ ਭਾਈ ਸਾਹਿਬ ਨੂੰ ਇਸ ਦੀਵਾਨ ਦਾ ਸਕੱਤ੍ਰ ਥਾਪਿਆ ਗਿਆ। ਪੰਚ ਖਾਲਸਾ ਦੀਵਾਨ ਨੇ ਗੁਰਮਤਿ ਰਹਿਣੀ ਤੇ ਬੀਬੀਆਂ ਵਿੱਚ ਵਿਦਿਆ ਵਿਥਾਰਨ ਦਾ ਨਿੱਗਰ ਕੰਮ ਕੀਤਾ। ਸਮਾਂ ਪਾਕੇ ਪੰਚ ਖਾਲਸਾ ਦੀਵਾਨ ਨਾਲ ਗੁਰਮਤਿ ਸੰਬੰਧੀ ਮੱਤ ਭੇਦ ਕਾਰਨ ਭਾਈ ਸਾਹਿਬ ਇਥੋਂ ਭੀ ਉਪ੍ਰਾਮ ਹੋ ਗਏ।

੧੯੦੯ ਤੋਂ ੧੯੧੪ ਤਕ ਆਪ ਜੀ ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣੇ ਦੀ ਭੁਝੰਗੀ ਸਭਾ ਵਿੱਚ ਬੁਧਵਾਰ ਦੇ ਸਪਤਾਹਿਕ ਦੀਵਾਨਾਂ ਵਿੱਚ ਕੀਰਤਨ ਕਰਕੇ ਅਧਿਆਪਕਾਂ ਤੇ ਵਿਦਿਆਰਥੀਆਂ ਨੂੰ ਗੁਰਮਤਿ ਦੇ ਧਾਰਨੀ ਬਣਾਂਦੇ ਰਹੇ। ਇਸ ਸਮੇਂ ਵਿੱਚ ਬੜੇ ਅਸਚੱਰਜ ਆਤਮਕ ਕੌਤਕ ਵਰਤੇ। ਬੜੀਆਂ ਅਨੂਠੀਆਂ ਰੂਹਾਂ ਭਾਈ ਸਾਹਿਬ ਦੇ ਨਾਲ ਅਨੋਖੇ ਨਾਮ ਬਾਣੀ ਦੇ ਰੰਗਣ ਵਿੱਚ ਰੰਗੀਆਂ ਗਈਆਂ।

## ਗੁ. ਰਕਾਬ ਗੰਜ ਤੇ ਗੁ. ਚਮਕੌਰ ਸਾਹਿਬ ਦੇ ਮੋਰਚੇ

੧੯੧੪ ਵਿੱਚ ਗੁਰਦੁਆਰਾ ਰਕਾਬ ਗੰਜ ਸਾਹਿਬ ਨਵੀਂ ਦਿੱਲੀ ਦੀ ਦੀਵਾਰ ਅੰਗ੍ਰੇਜ਼ ਸਰਕਾਰ ਵਲੋਂ ਢਾਹੀ ਗਈ। ਇਸ ਨਾਲ ਸਿੱਖ ਜਗਤ ਵਿੱਚ ਗੁੱਸੇ ਦੀ ਲਹਿਰ ਚਲ ਪਈ ਅਤੇ ਇਸੇ ਸੰਬੰਧ ਵਿੱਚ ੩੦ ਮਈ ੧੯੧੪ ਨੂੰ ਲੰਡੇ ਮੰਡੀ ਲਾਹੌਰ ਵਿੱਚ ਇਕ ਭਾਰੀ ਪੰਥਕ ਦੀਵਾਨ ਹੋਇਆ, ਜਿਸ ਵਿੱਚ ਭਾਈ ਸਾਹਿਬ ਜੱਥੇ ਸਮੇਤ ਸ਼ਾਮਲ ਹੋਏ। ਰਕਾਬ ਗੰਜ ਸਾਹਿਬ ਲਹਿਰ ਵਿੱਚ ਭਾਈ ਸਾਹਿਬ ਨੇ ਜਬਰਦਸਤ ਪਾਰਟ ਅਦਾ ਕੀਤਾ ਅਤੇ ਆਪਣੇ ਸੰਗ ਸ਼ਹੀਦੀ ਜੱਥਾ ਲੈ ਜਾ ਕੇ ਮੋਰਚਾ ਲਾਉਣ ਲਈ ਐਲਾਨ ਕਰ ਦਿੱਤਾ। ਜਿਸ ਦਾ ਪ੍ਰਭਾਵ ਅਜਿਹਾ ਪਿਆ ਕਿ ਸਰਕਾਰ ਨੂੰ ਮਜ਼ਬੂਰ ਹੋ ਕੇ ਢਾਹੀ ਹੋਈ ਕੰਧ ਦੁਬਾਰਾ ਬਣਾਉਣੀ ਪਈ।

ਜਿਵੇਂ ਬਾਕੀ ਗੁਰਧਾਮਾਂ ਦੇ ਮਹੰਤ ਅਤੇ ਪੁਜਾਰੀ ਪਛੜੀਆਂ ਜਾਤੀਆਂ ਵਿਚੋਂ ਸਜੇ ਸਿੰਘਾਂ ਨੂੰ ਦਰਸ਼ਨ ਕਰਨ ਤੋਂ ਹੋੜਦੇ ਸਨ, ਇਸੇ ਤਰ੍ਹਾਂ ਗੁਰਦੁਆਰਾ ਚਮਕੌਰ ਸਾਹਿਬ ਦੇ ਨਿਹੰਗ ਸਿੰਘ ਪੁਜਾਰੀ ਵੀ ਗੁਰਦੁਆਰਾ ਕਤਲਗੜ੍ਹ ਸਾਹਿਬ ਵਿਖੇ ਉਹਨਾਂ ਨੂੰ ਜਾਣ ਦੀ ਆਗਿਆ ਨਹੀਂ ਸੀ ਦਿੰਦੇ। ੧੯੧੪ ਵਿੱਚ ਭਾਈ ਸਾਹਿਬ ਨੇ ਜੱਥੇ ਸਮੇਤ ਚਮਕੌਰ ਸਾਹਿਬ ਦੇ ਸ਼ਹੀਦੀ ਦੀਵਾਨ ਵਿੱਚ ਪੁਜ ਕੇ ਮੋਰਚਾ ਲਾ ਦਿੱਤਾ ਤੇ ਉਨ੍ਹਾਂ ਨਿਹੰਗ ਪੁਜਾਰੀਆਂ ਨੂੰ ਇਸ ਕੁਰੀਤੀ ਤੋਂ ਸੋਧ ਕੇ ਇਹ ਗੁਰ ਅਸਥਾਨ ਪੰਥਕ ਕਬਜ਼ੇ ਵਿੱਚ ਲੈ ਆਂਦਾ। ਇਹ ਮੋਰਚਾ ਕਿਸ ਤਰ੍ਹਾਂ ਸਰ ਹੋਇਆ, ਇਸ ਦੇ ਪੂਰੇ ਹਾਲਾਤ ਉਨ੍ਹਾਂ ਦੀ ਸ੍ਵੈ ਲੇਖਣੀ 'ਰੰਗਲੇ ਸਜਣ' ਨਾਮੀ ਪੁਸਤਕ ਵਿੱਚ ਦਰਜ ਹਨ। ਭਾਈ ਸਾਹਿਬ ਜੀ ਨੇ ਅਜਿਹੀਆਂ ਮੰਦ ਮੱਤਾਂ ਨੂੰ ਕਈ ਗੁਰਧਾਮਾਂ ਵਿੱਚੋਂ ਦੂਰ ਕੀਤਾ ਅਤੇ ਇਸ ਤਰ੍ਹਾਂ ਗੁਰਦੁਆਰਾ ਸੁਧਾਰ ਲਹਿਰ ਦੇ ਮੋਢੀ ਬਣੇ।

## ਸੁਤੰਤਰਤਾ ਸੰਗਰਾਮ ਵਿਚ

ਇਸੇ ਸਮੇਂ ਹੀ ਅਮਰੀਕਾ ਤੇ ਕੈਨੇਡਾ ਵਿੱਚ ਭਾਰਤੀਆਂ ਵਲੋਂ ਅੰਗ੍ਰੇਜ਼ ਸਰਕਾਰ ਦੇ ਵਿਰੁੱਧ ਦੇਸ਼ ਦੀ ਸੁਤੰਤਰਤਾ ਲਈ ਗੱਦਰ ਲਹਿਰ ਸ਼ੁਰੂ ਹੋ ਗਈ। ਬਹੁਤ ਸਾਰੇ ਗੱਦਰੀ ਸੱਜਣ ਗੁਪਤ ਵਸੀਲਿਆਂ ਰਾਹੀਂ ਭਾਰਤ ਪੁੱਜ ਗਏ। ਕਾਮਾ ਗਾਟਾ

ਮਾਰੂ ਜਹਾਜ਼ ਦੀ ਘਟਨਾ ਵੀ ਇਸੇ ਸਮੇਂ ਵਾਪਰੀ, ਜਿਸ ਵਿਚ ਬੱਜ ਬੱਜ ਘਾਟ ਕਲਕੱਤਾ ਵਿਖੇ ਗੋਲੀ ਚਲੀ। ਭਾਈ ਸਾਹਿਬ ਵੀ ਦੇਸ਼ ਭਗਤੀ ਦੀ ਇਸ ਲਹਿਰ ਵਿੱਚ ਸ਼ਾਮਲ ਹੋ ਗਏ ਅਤੇ ਗੱਦਰੀ ਸੱਜਣ ਆਪ ਜੀ ਪਾਸ ਆਮ ਆਉਣ ਜਾਣ ਲੱਗੇ ਤੇ ਇਸ ਤਰ੍ਹਾਂ ਉਨ੍ਹਾਂ ਨਾਲ ਮੇਲ ਜੋਲ ਪੈਦਾ ਹੋ ਗਿਆ। ਆਪ ਜੀ ਨੇ ਇਸ ਲਹਿਰ ਨੂੰ ਵੀ ਧਾਰਮਿਕ ਜਜ਼ਬੇ ਵਾਂਗ ਉਭਾਰਿਆ ਅਤੇ ਕਈ ਮਹੀਨੇ ਪ੍ਰਚਾਰ ਕੀਤਾ। ਆਖਿਰ ਗੱਦਰ ਕਰਨ ਲਈ ਤਾਰੀਖ ੧੯ ਫਰਵਰੀ ੧੯੧੫ ਮਿੱਥੀ ਗਈ। ਭਾਈ ਸਾਹਿਬ ਜੱਥੇ ਸਮੇਤ ਫਿਰੋਜ਼ਪੁਰ ਛਾਉਣੀਂ ਪਹੁੰਚ ਗਏ ਤੇ ਬਾਕੀ ਗੱਦਰੀ ਸਜਣ ਭੀ ਪੁੱਜੇ ਹੋਏ ਸਨ। ਫੌਜ ਦੇ ਨਾਲ ਮਿਲ ਕੇ ਕਿਲੇ ਤੇ ਕਬਜ਼ਾ ਕਰਨ ਦਾ ਪੂਰਾ ਪ੍ਰਬੰਧ ਸੀ, ਪਰ ਇਕ ਮੁਖਬਰ ਦੇ ਐਨ ਸਮੇਂ ਸਿਰ ਭੇਤ ਦੇਣ ਤੇ ਸਾਰੀ ਸਕੀਮ ਫੇਲ੍ਹ ਹੋ ਗਈ ਅਤੇ ਦੇਸ਼-ਭਗਤਾਂ ਦੀ ਫੜੋ ਫੜੀ ਸ਼ੁਰੂ ਹੋ ਗਈ।

## ਗ੍ਰਿਫਤਾਰੀ ਤੇ ਉਮਰ ਕੈਦ

ਇਸੇ ਸੰਬੰਧ ਵਿੱਚ ੯ ਮਈ ੧੯੧੫ ਨੂੰ ਭਾਈ ਸਾਹਿਬ ਦੂਜੇ ਲਾਹੌਰ ਸਾਜ਼ਸ਼ ਕੇਸ ਵਿੱਚ ਨਾਭੇ ਤੋਂ ਗ੍ਰਿਫ਼ਤਾਰ ਕੀਤੇ ਗਏ, ਤੇ ਉਹਨਾਂ ਨੂੰ ਲੁਧਿਆਣੇ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਆਪ ਖਾਣ-ਪਾਣ ਸੰਬੰਧੀ ਸਰਬਲੋਹੀ ਗੁਰਮਤਿ ਬਿਬੇਕ ਦੇ ਧਾਰਨੀ ਸਨ ਅਤੇ ਜੇਲ੍ਹ ਕਰਮਚਾਰੀ ਆਪ ਜੀ ਨੂੰ ਖੂਹ ਤੋਂ ਖੁਦ ਜਲ ਲੈਣ ਤੇ ਘਰੋਂ ਪਰਸ਼ਾਦਾ ਮੰਗਾਉਣ ਦੀ ਆਗਿਆ ਨਹੀਂ ਸੀ ਦਿੰਦੇ। ਇਸ ਲਈ ਇਨ੍ਹਾਂ ਗਰਮੀ ਦੇ ਦਿਨਾਂ ਵਿੱਚ ਬਿਨਾਂ ਅੰਨ ਜਲ ਛੱਕਣ ਦੇ ਕਈ ਦਿਨ ਲੰਘਾਏ, ਜਦ ਕਿ ਸਤਵੇਂ ਦਿਨ ਜੇਲ੍ਹ ਅੰਦਰਲੇ ਹਲਟ ਤੋਂ ਆਪਣੀ ਹੱਥੀਂ ਜਲ ਲਿਆਉਣ ਦੀ ਆਗਿਆ ਮਿਲੀ। ਪਰ ਪ੍ਰਸ਼ਾਦਾ ਤਾਂ ੧੫ ਦਿਨਾਂ ਮਗਰੋਂ ਉਦੋਂ ਛਕਿਆ ਜਦੋਂ ਘਰੋਂ ਪ੍ਰਸ਼ਾਦਾ ਮੰਗਾਉਣ ਦੀ ਆਗਿਆ ਮਿਲੀ। ੨੨ ਅਕਤੂਬਰ ੧੯੧੫ ਨੂੰ, ਸੈਂਟਰਲ ਜੇਲ੍ਹ ਲਾਹੌਰ ਵਿੱਚ ਆਪ ਨੂੰ ਨਾਲ ਫੜੇ ਗਏ ਸਿੰਘਾਂ ਸਮੇਤ ਭੇਜ ਦਿੱਤਾ ਗਿਆ। ਇਸ ਜੇਲ੍ਹ ਵਿੱਚ ਤਿੰਨ ਦਿਨ ਬਿਨਾਂ ਜਲ ਦੇ ਤੇ ੧੫ ਦਿਨ ਬਿਨਾਂ ਕੁਝ ਛੱਕਣ ਦੇ ਬੀਤੇ। ੧੫ ਦਿਨ ਪਿਛੋਂ ਗਵਰਨਰ ਨੇ ਕੇਵਲ ਫਲ ਹੀ ਬਾਹਰੋਂ ਮੰਗਵਾ ਕੇ ਛੱਕਣ ਦੀ ਆਗਿਆ ਦਿੱਤੀ।

ਜੇਲ੍ਹ ਵਿੱਚ ਹੀ ਸਪੈਸ਼ਲ ਅਦਾਲਤ ਨੇ ਸਾਰੀ ਕਾਰਵਾਈ ਕੀਤੀ ਅਤੇ ੩੦ ਮਾਰਚ ੧੯੧੬ ਨੂੰ ਇਸ ਕੇਸ ਦਾ ਫੈਸਲਾ ਸੁਣਾਇਆ ਗਿਆ। ਆਪ ਜੀ ਨੂੰ ਉਮਰ ਕੈਦ ਤੇ ਜਾਇਦਾਦ ਜ਼ਬਤੀ ਦੀ ਸਜ਼ਾ ਹੋਈ। ੪ ਅਪ੍ਰੈਲ ੧੯੧੬ ਨੂੰ ਸਾਥੀਆਂ ਸਮੇਤ ਆਪ ਜੀ ਨੂੰ ਸੈਂਟ੍ਰਲ ਜੇਲ੍ਹ ਮੁਲਤਾਨ ਭੇਜ ਦਿੱਤਾ ਗਿਆ। ਇਥੇ ਜੇਠ ਦੀ ਕੜਕਦੀ ਗਰਮੀ ਵਿੱਚ ਸਰਬ-ਲੋਹ ਗੁਰਮਤਿ ਬਿਬੇਕ ਅਨੁਸਾਰ ਜਲ ਤੇ ਪ੍ਰਸ਼ਾਦੇ ਦਾ ਪ੍ਰਬੰਧ ਨਾ

ਹੋਣ ਕਾਰਨ ਭਾਈ ਸਾਹਿਬ ਨੂੰ ੪੦ ਦਿਨ ਬਿਨਾਂ ਅਨ ਜਲ ਦੇ ਭੁਖ ਹੜਤਾਲ ਰਖਣੀ ਪਈ। ਉਪਰੋਂ ਸਖਤ ਮੁਸ਼ੱਕਤਾਂ ਅਤੇ ਸਜ਼ਾਵਾਂ ਦੇ ਹੁਕਮ ਹੋ ਗਏ। ਅਜਿਹੀ ਹਾਲਤ ਵਿੱਚ ਖੜੇ ਡੰਡੇ ਬੇੜੀਆਂ ਅਤੇ ਟਾਟ ਵਰਦੀ ਦੀ ਸਜ਼ਾ, ਧੁੱਪੇ ਖੜੇ ਰਖਣ ਦੀ ਸਜ਼ਾ, ਉਪਰੋਂ ਚਾਲ੍ਹੀ ਦਿਨਾਂ ਦਾ ਕੜਾਕਾ, ਪਈਆਂ ਨਕਸੀਰਾਂ ਫੁੱਟਣ ਤੇ ਲਹੂ ਦੀਆਂ ਤਤੀਰੀਆਂ ਵਗਣ। ਦਿਨਾਂ ਵਿੱਚ ਹੀ ਸਰੀਰ ਬਹੁਤ ਨਿਰਬਲ ਹੋ ਗਿਆ, ਪਰ ਸੁਰਤੀ ਬਿਰਤੀ ਉਸੇ ਤਰ੍ਹਾਂ ਹੀ ਚੜ੍ਹਦੀ ਕਲਾ ਵਿੱਚ ਹੀ ਰਹੀ।

੧੯੧੭ ਵਿੱਚ ਮੁਲਤਾਨ ਤੋਂ ਹਜ਼ਾਰੀ ਬਾਗ (ਬਿਹਾਰ) ਭੇਜਿਆ ਗਿਆ। ਅਕਤੂਬਰ ੧੯੨੧ ਵਿੱਚ ਹਜ਼ਾਰੀ ਬਾਗ ਤੋਂ ਰਾਜ ਮੁੰਦਰੀ (ਮਦਰਾਸ) ਭੇਜਿਆ ਗਿਆ। ਦਸੰਬਰ ੧੯੨੨ ਨੂੰ ਰਾਜਮੁੰਦਰੀ ਜੇਲ੍ਹ ਤੋਂ ਨਾਗਪੁਰ ਸੈਂਟ੍ਰਲ ਜੇਲ੍ਹ ਵਿੱਚ ਭੇਜਿਆ ਗਿਆ। ਇਨ੍ਹਾਂ ਜੇਲ੍ਹਾਂ ਵਿੱਚ ਜੋ ਜੋ ਆਪ ਜੀ ਨੂੰ ਅਕਹਿ ਤੇ ਅਸਹਿ ਤਸੀਹੇ ਦਿੱਤੇ ਗਏ, ਉਨਾਂ ਬਾਰੇ ਉਨ੍ਹਾਂ ਦੀ ਸ੍ਵੈ ਲਿਖਤ ਜੀਵਨੀ 'ਜੇਲ੍ਹ ਚਿੱਠੀਆਂ' ਵਿੱਚੋਂ ਪੜ੍ਹ ਕੇ ਰੋਂਗਟੇ ਖੜ੍ਹੇ ਹੋ ਜਾਂਦੇ ਹਨ। ਅਨ-ਜਲ ਤੋਂ ਬਿਨਾਂ ਲੰਬੀਆਂ ਭੁੱਖ ਹੜਤਾਲਾਂ, ਖੜੀਆਂ ਬੇੜੀਆਂ, ਫੋਰਸ ਫੀਡੰਗ ਲਈ ਦੰਦ ਤੋੜਨੇ, ਦਿਨ ਰਾਤ ਸਰਦੀਆਂ ਗਰਮੀਆਂ ਕਾਲ ਕੋਠਰੀਆਂ ਵਿੱਚ ਬੰਦ ਰਖਣਾ, ਕਿਸੇ ਕੈਦੀ ਨਾਲ ਗਲ ਨਾ ਕਰਨ ਦੇਣਾ, ਬੜੀਆਂ ਨਿਰਦਈ ਸਜ਼ਾਵਾਂ ਆਪ ਨੂੰ ਭੁਗਤਣੀਆਂ ਪਈਆਂ। ਇਹ ਸਾਰੇ ਤਸੀਹੇ ਆਪ ਨੇ ਨਾਮ ਬਾਣੀ ਦੇ ਆਸਰੇ ਝਲ ਕੇ ਲਾ-ਮਿਸਾਲ ਕ੍ਰਿਸ਼ਮਾ ਕਰ ਦਿਖਾਇਆ, ਜਿਸ ਨੂੰ ਵੇਖ ਕੇ ਜੇਲ੍ਹ ਦੇ ਡਾਕਟਰ ਵੀ ਚਕ੍ਰਿਤ ਰਹਿ ਜਾਂਦੇ ਸਨ।

ਖਾਸ ਕਰ ਨਾਗਪੁਰ ਜੇਲ੍ਹ ਦੀਆਂ ਦੁਖ ਭਰੀਆਂ ਸੋਆਂ ਜਦੋਂ ਬਾਹਰ ਪੰਥ ਵਿੱਚ ਪੁੱਜੀਆਂ ਤਾਂ ਹਾ ਹਾ ਕਾਰ ਮਚ ਗਈ। ਪੰਥ ਨੇ ੧ ਫਰਵਰੀ ੧੯੨੩ ਨੂੰ ਭਾਈ ਸਾਹਿਬ ਨਮਿਤ ਅਰਦਾਸ ਦਿਵਸ ਮਨਾਇਆ ਤੇ ਸ਼ਹਿਰਾਂ, ਕਸਬਿਆਂ ਤੇ ਪਿੰਡਾਂ ਵਿੱਚ ਦੀਵਾਨ ਸਜਾ ਕੇ ਆਪ ਜੀ ਲਈ ਅਰਦਾਸਾਂ ਕੀਤੀਆਂ ਗਈਆਂ।

## ਸ਼ਹੀਦ ਭਗਤ ਸਿੰਘ ਨਾਲ ਮੁਲਾਕਾਤ

੧੬ ਮਈ ੧੯੩੦ ਨੂੰ ਆਪ ਜੀ ਨੂੰ ਨਾਗਪੁਰ ਤੋਂ ਸੈਂਟਰਲ ਜੇਲ੍ਹ ਲਾਹੌਰ ਲਿਆਂਦਾ ਗਿਆ। ਇਥੋਂ ਦੇ ਜੇਲ੍ਹ ਕਰਮਚਾਰੀਆਂ ਦਾ ਸਲੂਕ ਭਾਈ ਸਾਹਿਬ ਪ੍ਰਤੀ ਬਹੁਤ ਸਤਿਕਾਰ ਵਾਲਾ ਸੀ। ਅਖੀਰ ੪ ਅਕਤੂਬਰ ੧੯੩੦ ਨੂੰ ਆਪ ਦੀ ਰਿਹਾਈ ਦੇ ਹੁਕਮ ਆ ਗਏ। ਰਿਹਾਈ ਵਾਲੇ ਦਿਨ ਇਕ ਖਾਸ ਵਰਨਣ ਯੋਗ ਵਾਰਤਾ ਭਗਤ ਸਿੰਘ ਸ਼ਹੀਦ ਦੇ ਨਾਲ ਮੁਲਾਕਾਤ ਦੀ ਹੈ। ਉਹ ਕਾਫ਼ੀ ਸਮੇਂ ਤੋਂ ਭਾਈ ਸਾਹਿਬ ਦੇ ਦਰਸ਼ਨਾਂ ਨੂੰ ਲੋਚ ਰਿਹਾ ਸੀ। ਮੁਲਾਕਾਤ ਪਿਛੋਂ ਭਗਤ ਸਿੰਘ ਨਾਸਤਕ ਤੋਂ ਆਸਤਕ

ਕਿਵੇਂ ਬਣਿਆ ਅਤੇ ਮੁੜਕੇ ਸਿੱਖੀ ਧਾਰਨ ਕਰਨ ਲਈ ਕੇਸਾਧਾਰੀ ਬਣਿਆ। ਇਸ ਅਨੋਖੀ ਮੁਲਾਕਾਤ ਦਾ ਸਾਰਾ ਬ੍ਰਿਤਾਂਤ 'ਜੇਲ੍ਹ ਚਿੱਠੀਆਂ' ਨਾਮੀ ਪੁਸਤਕ ਵਿੱਚ ਅੰਕਿਤ ਹੈ।

## ਜੇਲ੍ਹ ਤੋਂ ਰਿਹਾਈ

੪ ਅਕਤੂਬਰ ੧੯੩੦ ਵਿੱਚ ਲਾਹੌਰ ਸੈਂਟ੍ਰਲ ਜੇਲ੍ਹ ਤੋਂ ਸ਼ਹੀਦ ਭਗਤ ਸਿੰਘ ਨਾਲ ਮੁਲਾਕਾਤ ਉਪ੍ਰੰਤ ਆਪ ਜੀ ਨੂੰ ਘੁਸ ਮੁਸੇ ਹਨੇਰੇ ਅੰਦਰ ਰਾਤ ਨੂੰ ਰਿਹਾ ਕਰ ਦਿੱਤਾ ਗਿਆ। ਕਿਉਂਕਿ ਕਰਮਚਾਰੀਆਂ ਨੂੰ ਤੌਖਲਾ ਸੀ ਕਿ ਬਾਹਰ ਲੋਕਾਂ ਦਾ ਇਕੱਠ ਨਾ ਹੋ ਜਾਵੇ। ਅਗਲੇ ਦਿਨ ਆਪ ਦੇ ਘਰ ਪਹੁੰਚਣ ਦਾ ਬ੍ਰਿਤਾਂਤ ਡਾਢਾ ਹੀ ਬੈਰਾਗਮਈ ਸੀ। ਸੋਲ੍ਹਾਂ ਸਾਲਾਂ ਦੇ ਲੰਬੇ ਵਿਛੋੜਿਆਂ ਮਗਰੋਂ ਮਿਲਾਪ ਸਮੇਂ ਜਿਵੇਂ ਖੁਸ਼ੀਆਂ ਪਰਵਾਰ, ਨਗਰ ਵਾਸੀਆਂ ਤੇ ਸਤਿਸੰਗੀਆਂ ਨੇ ਗੁਰਬਾਣੀ ਕੀਰਤਨ ਦੇ ਅਨੰਦ ਮਾਣਦਿਆਂ ਪ੍ਰਗਟਾਈਆਂ, ਉਹ ਅਕਥਨੀਯ ਹਨ। ਕੀਰਤਨ-ਮੰਡਲਾਂ ਦੇ ਅਖਾੜੇ ਫਿਰ ਸਜਣੇ ਆਰੰਭ ਹੋ ਗਏ। ਦਰਸ਼ਨ ਮੇਲੀਆਂ ਦਾ ਤਾਂਤਾ ਕਈ ਮਹੀਨੇ ਲਗਾ ਰਿਹਾ। ਚਿਰੀ ਵਿਛੁਨਿਆਂ ਦਾ ਹੰਝੂ ਵਹਿੰਦੇ, ਕੀਰਤਨ ਦੀਆਂ ਵੈਰਾਗਮਈ ਧੁਨਾਂ ਦਾ ਨਜ਼ਾਰਾ ਅਜਬ ਹੀ ਸੀ।

## ਹੁਕਮਨਾਮੇ, ਮਾਨ ਪੱਤਰ ਤੇ ਸਿਰੋਪਾਓ ਦੀ ਬਖ਼ਸ਼ਸ਼

ਜੇਲ੍ਹ ਯਾਤਰਾ ਤੋਂ ਪਿਛੋਂ ਆਪ ਜੀ ਦੀ ਪੰਥਕ ਸੇਵਾ ਤੇ ਬਿਖਮ ਘਾਲਣਾ ਨੂੰ ਮੁੱਖ ਰਖ ਕੇ ਪੰਥ ਵਲੋਂ ਆਪ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੋਂ ਹੁਕਮ ਨਾਮਿਆਂ ਦੀ ਬਖ਼ਸ਼ਸ਼ ਹੋਈ ਅਤੇ ਇਸੇ ਪ੍ਰਕਾਰ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਲੋਂ ਸ੍ਰੀ ਸਾਹਿਬ ਪ੍ਰਦਾਨ ਹੋਈ।

(੧) **ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਬਖ਼ਸ਼ਸ਼ ਹੋਏ ਹੁਕਮਨਾਮੇ ਦੀ ਨਕਲ ਇਉਂ ਹੈ:-**

ੴ ਵਾਹਿਗੁਰੂ ਜੀ ਕੀ ਫ਼ਤਹ॥

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਹਾਜ਼ਰ ਹੋਏ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਜੋਗ ਉਹਨਾਂ ਦੀ ਅਡੋਲ ਦ੍ਰਿੜਤਾ, ਨਿਸ਼ਕਾਮ ਕੁਰਬਾਨੀ ਅਰ ਪੰਥ ਦੀ ਉਘੀ ਸੇਵਾ ਲਈ ਪੰਥ ਵਲੋਂ ਪ੍ਰਸੰਸਾ ਪ੍ਰਗਟ ਕੀਤੀ ਜਾਂਦੀ ਹੈ। ਅਰ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਸਿਰੋਪਾਓ ਦੀ ਬਖ਼ਸ਼ਸ਼ ਕੀਤੀ ਜਾਂਦੀ ਹੈ। ਹੁਕਮ ਹੋਇਆ ਕਿ ਭਾਈ ਸਾਹਿਬ ਭਾਈ ਰਣਧੀਰ ਸਿੰਘ ਉਤੇ ਗੁਰੂ ਦੀਆਂ ਖੁਸ਼ੀਆਂ ਹੋਣ। ਉਹਨਾਂ ਦਾ

ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭੇ।

ਮੋਹਰ

੩੦ ਭਾਦਰੋਂ ਸੰਮਤ ਨਾਨਕਸ਼ਾਹੀ ੪੬੧
੩੦ ਭਾਦਰੋਂ ਸੰਮਤ ਬਿਕ੍ਰਮੀ ੧੯੮੮
੧੫ ਸਤੰਬਰ ਸੰਨ ਈਸਵੀ ੧੯੩੧

ੴ ਸ੍ਰੀ ਵਾਹਿਗੁਰੂ ਜੀ ਸਹਾਇ
ਸ੍ਰੀ ਅਕਾਲ ਤਖ਼ਤ ਸਾਹਿਬ

ਗੁਰਮੁਖ ਸਿੰਘ ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ

(੨) **ਸ੍ਰੀ ਕੇਸ ਗੜ੍ਹ ਸਾਹਿਬ ਵਲੋਂ ਬਖ਼ਸ਼ਸ਼ ਹੋਏ ਹੁਕਮ ਨਾਮੇ ਦੀ ਨਕਲ:-**

ੴ ਵਾਹਿਗੁਰੂ ਜੀ ਕੀ ਫ਼ਤਹ॥

ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ

ਅੰਮ੍ਰਿਤ ਦਾਤਾ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਕਲਗੀਧਰ ਜੀ ਦੇ ਲਾਡਲੇ ਸਪੁੱਤਰ ਗੁਰੂ ਪੰਥ ਦੇ ਨਿਸ਼ਕਾਮ ਸੇਵਕ, ਗੁਰਦੁਆਰਾ ਸੁਧਾਰ ਦੇ ਆਰੰਭਕ, ਗੁ. ਰਕਾਬ ਗੰਜ ਦਿੱਲੀ ਦੀ ਬੇਅਦਬੀ ਰੋਕਣ ਬਦਲੇ ੧੬ ਸਾਲ ਜੇਲ੍ਹ (ਗੁਫ਼ਾ) ਨਿਵਾਸ ਪਿਛੋਂ, ਜਿਥੇ ਕਿ ਆਪ ਜੀ ਨੇ ਖਾਲਸਾ-ਰਹਿਤ ਬਹਿਤ ਅਤੇ ਹੋਰ ਧਾਰਮਿਕ ਅਸੂਲਾਂ ਬਦਲੇ ਅਕਹਿ ਤੇ ਅਸਹਿ ਕਸ਼ਟ ਪੁਰਾਤਨ ਖਾਲਸਾ ਜੀ ਦੀ ਤਰ੍ਹਾਂ ਅਡੋਲਤਾ ਸਹਿਤ ਸਹਾਰੇ, ਪਹਿਲੀ ਦਫ਼ਾ ਸ੍ਰੀ ਅਨੰਦਪੁਰ ਸਾਹਿਬ ਜੀ ਦੀ ਯਾਤਰਾ ਲਈ ਆਇਆ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਹਾਜ਼ਰ ਹੋਣ ਅਤੇ ਤਖ਼ਤ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਖੰਡ ਕੀਰਤਨ ਪਿਛੋਂ ਹੁਕਮ ਹੋਇਆ ਕਿ 'ਆਪ ਜੀ ਦੀ ਘਾਲ ਪਰਵਾਨ ਹੈ' ਗੁਰੂ ਕਲਗੀਧਰ ਪਿਤਾ ਆਪ ਜੀ ਦਾ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣ ਤੇ ਸਦਾ ਚੜ੍ਹਦੀਆਂ ਕਲਾਂ ਵਿੱਚ ਰਖਣ। ਏਸ ਸਮੇਂ ਆਪ ਜੀ ਨੂੰ ਹੁਕਮ ਨਾਮਾ ਤੇ ਸਿਰੋਪਾਓ ਬਖ਼ਸ਼ਸ਼ ਹੋਇਆ।

੧੩ ਚੇਤ ੪੭੧ ਗੁਰੂ ਨਾਨਕ
(੧੯੯੬ ਬਿਕ੍ਰਮੀ)
੨੫ ਮਾਰਚ ੧੯੪੦ ਈਸਵੀ

ਜਥੇਦਾਰ
ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ

ਇਨ੍ਹਾਂ ਤੋਂ ਇਲਾਵਾ ਦੇਸ਼ ਭਰ ਵਿਚੋਂ ਥਾਂ ਥਾਂ ਤੋਂ ਸਿੱਖ ਸੰਗਤਾਂ ਵਲੋਂ ਆਪ ਜੀ ਨੂੰ ਸਿਰੋਪਾਓ ਤੇ ਮਾਨ ਪੱਤਰ ਦਿੱਤੇ ਗਏ ਅਤੇ ਬਦੇਸ਼ਾਂ ਤੋਂ ਸੋਨੇ ਦੇ ਕਈ ਤ਼ਗਮੇ ਸਿੱਖ ਸੁਸਾਇਟੀਆਂ ਵਲੋਂ ਭੇਜੇ ਗਏ।

ਪੰਥ ਦੇ ਮਹਾਨ ਕਾਰਜਾਂ ਦੀ ਆਰੰਭਤਾ ਸਮੇਂ ਆਪ ਜੀ ਨੂੰ ਪੰਜਾਂ ਪਿਆਰਿਆਂ ਵਿੱਚ ਉਚੇਚੇ ਤੌਰ ਤੇ ਸ਼ਾਮਿਲ ਕੀਤਾ ਜਾਂਦਾ ਰਿਹਾ। ਜਿਹਾ ਕਿ ੧੭ ਸਤੰਬਰ ੧੯੩੧ ਨੂੰ ਸ੍ਰੀ ਤਰਨ ਤਾਰਨ ਸਾਹਿਬ ਸਰੋਵਰ ਦੀ ਕਾਰ ਸੇਵਾ ਦਾ ਪਹਿਲਾ ਟੱਕ ਲਾਉਣ ਸਮੇਂ, ੧੪ ਅਕਤੂਬਰ ੧੯੩੨ ਨੂੰ ਸ੍ਰੀ ਪੰਜਾ ਸਾਹਿਬ ਗੁਰਦੁਆਰੇ ਦਾ ਨੀਂਹ ਪੱਥਰ ਰਖਣ ਸਮੇਂ, ੨੧ ਨਵੰਬਰ ੧੯੩੪ ਨੂੰ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦ ਗੰਜ ਦੀ ਨੀਂਹ ਰਖਣ ਸਮੇਂ, ੮ ਜਨਵਰੀ ੧੯੩੮ ਨੂੰ ਪਟਨਾ ਸਾਹਿਬ ਵਿਖੇ ਅਕਾਲ ਬੁੰਗੇ ਦਾ ਨੀਂਹ ਪੱਥਰ ਰਖਣ ਸਮੇਂ ਅਤੇ ੧੭ ਮਾਰਚ ੧੯੩੮ ਨੂੰ ਪਾਉਂਟਾ ਸਾਹਿਬ ਵਿਖੇ ਗੁਰਦੁਆਰਾ ਕਵੀ ਦਰਬਾਰ ਦੀ ਨੀਂਹ ਰਖਣ ਸਮੇਂ ਪੰਜਾਂ ਪਿਆਰਿਆਂ ਵਿੱਚ ਸ਼ਾਮਲ ਹੋਏ।

## ਜੇਲ੍ਹ ਯਾਤਰਾ ਪਿਛੋਂ

ਜੇਲ੍ਹ ਯਾਤਰਾ ਪਿਛੋਂ ਭਾਈ ਸਾਹਿਬ ਸਾਢੇ ਤੀਹ ਵਰ੍ਹੇ ਦੇਸ਼ ਭਰ ਵਿੱਚ ਵਿਚਰਦੇ ਰਹੇ। ਏਸ ਸਮੇਂ ਵਿੱਚ ਆਪ ਜੀ ਨੇ ਰੱਜ-ਰੱਜ ਕੇ ਕੀਰਤਨ-ਅਖਾੜਿਆਂ ਤੇ ਅਖੰਡ ਪਾਠਾਂ ਦੇ ਲਾਹੇ ਹੋਰ ਅਨੇਕਾਂ ਸਤਿਸੰਗੀਆਂ ਸਮੇਤ ਲੁੰਝੇ। ਆਪ ਜੀ ਦੀ ਬਿਖਮ ਘਾਲਣਾ ਤੇ ਉਚ ਕਰਣੀ ਦੇ ਪ੍ਰਭਾਵ ਹੇਠ ਆ ਕੇ ਅਨੇਕਾਂ ਪ੍ਰਾਣੀਆਂ ਨੇ ਅੰਮ੍ਰਿਤ ਛੱਕਿਆ ਅਤੇ ਨਾਮ ਦਾਤ ਪ੍ਰਾਪਤ ਕਰਕੇ ਆਪਾ ਸਵਾਰਿਆ। ਇਸ ਤਰ੍ਹਾਂ ਆਪ ਦੇ ਸਤਿਸੰਗੀਆਂ ਪ੍ਰੇਮੀਆਂ ਦਾ ਇਕ ਬੜਾ ਤਕੜਾ ਜੱਥਾ ਬਣਦਾ ਗਿਆ।

ਓੜਕ ਇਹ ਭਜਨੀਕ ਰੂਹ ਗੁਰਮਤਿ ਗੁਣਾਂ ਦੀ ਲਾਸਾਨੀ ਨਜ਼ੀਰ ਕਾਇਮ ਕਰਕੇ ੮੩ ਵਰ੍ਹੇ ਦੀ ਆਯੂ ਭੋਗ ਕੇ ੧੬ ਅਪ੍ਰੈਲ ੧੯੬੧ ਨੂੰ ਗੁਰਪੁਰੀ ਪਿਆਨੇ ਕਰ ਗਈ।

## ਸਿੱਖ ਜਗਤ ਨੂੰ ਅਖੰਡ ਕੀਰਤਨ ਤੇ ਗੁਰਮਤਿ ਸਾਹਿਤ ਦੀ ਦੇਣ

ਭਾਈ ਸਾਹਿਬ ਦੀ ਸਭ ਤੋਂ ਵੱਡੀ ਦੇਣ ਹੈ-ਅਦੁੱਤੀ ਗੁਰਬਾਣੀ-ਕੀਰਤਨ ਦੀ ਚਲਾਈ ਹੋਈ ਲਹਿਰ। ਇਹ ਅਖੰਡ ਕੀਰਤਨ ਲਹਿਰ ਦੇਸ਼ਾਂ ਪ੍ਰਦੇਸ਼ਾਂ ਵਿੱਚ ਆਪਣੇ ਨਿਰਾਲੇ ਰੰਗ ਵਿੱਚ ਪ੍ਰਾਣੀ ਮਾਤ੍ਰ ਨੂੰ ਸਰਸ਼ਾਰ ਕਰ ਰਹੀ ਹੈ। ਗੁਰ-ਸ਼ਬਦ-ਕੀਰਤਨ ਰਹੱਸੀ ਭੌਰੇ ਚੁਗਿਰਦਿਉਂ ਪਤੰਗਿਆਂ ਵਾਂਗ ਆਣ ਇਕੱਠੇ ਹੁੰਦੇ ਹਨ ਤੇ ਕੀਰਤਨ-ਗੂੰਜਾਂ ਗੁਜਾਉਂਦੇ ਅੱਕਦੇ ਨਹੀਂ, ਥੱਕਦੇ ਨਹੀਂ। ਦੇਸ਼ ਭਰ ਦੇ ਕੋਨੇ ਕੋਨੇ ਤੋਂ ਛੁੱਟ ਇੰਗਲੈਂਡ, ਅਮਰੀਕਾ, ਕੈਨੇਡਾ ਆਦਿ ਪ੍ਰਦੇਸ਼ਾਂ ਵਿੱਚ ਆਪ ਜੀ ਦੇ ਸੰਗੀ-ਸਾਥੀਆਂ ਦੇ 'ਅਖੰਡ ਕੀਰਤਨੀ ਜੱਥੇ' ਪੈਦਾ ਹੋ ਗਏ ਹਨ, ਜਿਹੜੇ ਕਿ ਥਾਂ ਥਾਂ

ਤੇ ਕੀਰਤਨ ਸਮਾਗਮ ਰਚ ਕੇ ਗੁਰਮਤਿ ਦਾ ਨਿੱਗਰ ਪ੍ਰਚਾਰ ਕਰ ਰਹੇ ਹਨ। ਸਿੱਖ ਜਗਤ ਦੀ ਕੀਰਤਨ ਪ੍ਰਣਾਲੀ ਉਤੇ ਭਾਈ ਸਾਹਿਬ ਦੀ ਚਲਾਈ ਹੋਈ ਇਸ ਨਾਮ-ਰੰਗ-ਰਤੜੀ ਅਖੰਡ ਕੀਰਤਨ ਲਹਿਰ ਦਾ ਬੜਾ ਡੂੰਘਾ ਪ੍ਰਭਾਵ ਹੈ। ਇਹ ਸਭ ਕੁਝ ਭਾਈ ਸਾਹਿਬ ਦੀ ਮਹਾਨ ਕਮਾਈ ਅਤੇ ਜੇਲ੍ਹਾਂ ਦੀ ਘੋਰ ਤਪੱਸਿਆ ਦਾ ਸਦਕਾ ਹੈ।

ਭਾਈ ਸਾਹਿਬ ਦੀ ਹੋਰ ਵੱਡੀ ਦੇਣ ਉਨ੍ਹਾਂ ਦਾ ਵੱਡਮੁੱਲਾ ਗੁਰਮਤਿ ਸਾਹਿਤ ਹੈ। ਉਹ ਆਪਣੇ ਪਿਛੇ ਗੁਰਮਤਿ ਦੇ ਵਖੋ ਵੱਖ ਵਿਸ਼ਿਆਂ ਉਤੇ ੪੫ ਵੱਡੀਆਂ ਛੋਟੀਆਂ ਪੁਸਤਕਾਂ ਛੱਡ ਗਏ ਹਨ। ਵੀਹਵੀਂ ਸਦੀ ਵਿੱਚ ਵਾਪਰ ਰਹੀ ਨਾਸਤਕਤਾ, ਪੱਛਮੀ ਹਨੇਰ ਅਤੇ ਮਾਇਆਵਾਦ ਵਿੱਚ ਅਲੋਪ ਹੋ ਰਹੀ ਗੁਰਮਤਿ ਨੂੰ ਸੁਰਜੀਤ ਤੇ ਉਜਾਗਰ ਕਰਨ ਹਿਤ ਆਪ ਜੀ ਦੀਆਂ ਇਹ ਪੁਸਤਕਾਂ ਸਿੱਖ ਜਗਤ ਨੂੰ ਇਕ ਖਾਸ ਦੇਣ ਹਨ। ਉਨ੍ਹਾਂ ਦੇ ਇਸ ਸਾਰੇ ਸਾਹਿਤ ਦਾ ਅਧਾਰ ਨਿਰੋਲ ਗੁਰਬਾਣੀ ਹੈ ਅਤੇ ਇਸ ਵਿੱਚ ਉਨ੍ਹਾਂ ਦੇ ਆਪਣੇ ਜੀਵਨ ਤਜ਼ਰਬੇ ਤੇ ਨਿਜੀ ਅਨੁਭਵ ਦਾ ਰੱਸ ਘੁਲਿਆ ਹੋਇਆ ਹੈ। ਇਨ੍ਹਾਂ ਪੁਸਤਕਾਂ ਨੂੰ ਪੜ੍ਹ ਕੇ ਅਨੇਕਾਂ ਪ੍ਰਾਣੀਆਂ ਦੇ ਭਰਮ ਰੋਗ ਕੱਟੇ ਗਏ ਅਤੇ ਗੁਰਮਤਿ ਵਲ ਪ੍ਰੇਰੇ ਗਏ, ਅਨੇਕਾਂ ਪ੍ਰਾਣੀ ਅੰਮ੍ਰਿਤ ਛੱਕ ਕੇ ਨਾਮ ਰਸੀਏ ਬਣ ਗਏ। ਆਪ ਜੀ ਦੀਆਂ ਇਹ ਪੁਸਤਕਾਂ ਰਹਿੰਦੀ ਦੁਨੀਆਂ ਤਕ ਆਉਣ ਵਾਲੀ ਪੰਥਕ ਪਨੀਰੀ ਨੂੰ ਜੀਵਨ ਸੇਧਾਂ ਦਿੰਦੀਆਂ ਰਹਿਣਗੀਆਂ।

ਆਪ ਜੀ ਦੀਆਂ ਲਿਖਤਾਂ ਵਿੱਚੋਂ ਕਈ ਪੁਸਤਕਾਂ ਤਾਂ ਵਿਸ਼ੈ ਵਸਤੂ ਤੇ ਵਿਸਮਾਦੀ ਰੰਗ ਵਿੱਚ ਸਮੋਈਆਂ ਹੋਣ ਕਰਕੇ ਸੰਸਾਰ ਸਾਹਿਤ ਦੇ ਖੇਤਰ ਵਿੱਚ ਅਮਰ ਹੋਣ ਦੀਆਂ ਹੱਕਦਾਰ ਹਨ। ਕੁਝ ਲਿਖਤਾਂ ਸਿੱਖ ਸਾਹਿਤ ਦੇ ਅਧੂਰੇ ਤੇ ਅਣਛੋਹੇ ਖੱਪੇ ਪੂਰਨ ਵਾਲੀਆਂ ਹਨ। ਜਿਸ ਸਹਿਜ ਸੁਭਾਵੀ ਸ਼ੈਲੀ ਤੇ ਅਧਿਆਤਮਕ ਮੰਡਲਾਂ ਵਿੱਚ ਪਾਠਕਾਂ ਨੂੰ ਉਂਗਲੀ ਲਾ ਕੇ ਆਪ ਜੀ ਦੀ ਰਚਨਾਂ 'ਜੇਲ੍ਹ ਚਿੱਠੀਆਂ' ਲੈ ਜਾਂਦੀ ਹੈ, ਅਜਿਹੀ ਲਿਖਤ ਪੰਜਾਬੀ ਵਿੱਚ ਤਾਂ ਕੀ ਕਿਸੇ ਹੋਰ ਭਾਸ਼ਾ ਵਿੱਚ ਵੀ ਸ਼ਾਇਦ ਹੀ ਲੱਭੇ। ਦੁਨਿਆਵੀ ਹੋਸ਼ ਹਵਾਸ ਦੇ ਮੰਡਲਾਂ ਤੋਂ ਪਰ੍ਹੇ ਦੀਆਂ ਚਮਤਕਾਰੀ ਘਟਨਾਵਾਂ ਦੇ ਦ੍ਰਿਸ਼ ਅੱਖਾਂ ਨੂੰ ਚਕਾ-ਚੌਂਧ ਕਰ ਦਿੰਦੇ ਹਨ। ਸਭ ਤੋਂ ਨਿਰਾਲੀ ਗਲ ਇਹ ਹੈ ਕਿ ਆਪ ਜੀ ਦਾ ਜੀਵਨ ਗੁਰਬਾਣੀ ਪ੍ਰਾਇਣ ਹੋਣ ਕਾਰਨ ਸਮੁੱਚੀ ਸ਼ੈਲੀ ਤੇ ਸ਼ਬਦਾਵਲੀ ਦਾ ਅਧਾਰ ਵੀ ਗੁਰਬਾਣੀ ਹੀ ਹੈ।

ਭਾਈ ਸਾਹਿਬ ਦੀ ਕਵਿਤਾ ਵੀ ਆਪਣੇ ਅਲਬੇਲੇ ਰੰਗ ਦੀ ਹੈ। ਕੁਝ ਕਵਿਤਾਵਾਂ ਵਿੱਚ ਉਹ ਤੜਪ ਅਤੇ ਉਹ ਲਿਲਕ, ਪਰ ਪ੍ਰਾਪਤੀ ਦੇ ਉਹ ਦਰਸ਼ਨ

ਝੱਲਕੇ ਹਨ, ਜਿਸ ਜਿਹੇ ਪੰਜਾਬੀ ਸਾਹਿਤ ਵਿੱਚ ਇਸ ਤੋਂ ਪਹਿਲਾਂ ਕਿਸੇ ਨੇ ਰੂਪਮਾਨ ਨਹੀਂ ਕੀਤੇ ਹੋਣੇ। ਇਨ੍ਹਾਂ ਵਿੱਚ ਅਰੂਪ ਦੇਸ਼ ਦੀਆਂ ਦਰਸ਼ਨ ਝਲਕਾਂ ਦੀਆਂ ਬਿਜਲੀਆਂ ਦੇ ਚਮਕਾਰੇ ਵਜਦੇ ਹਨ। ਏਨੀਆਂ ਉੱਚੀਆਂ ਆਤਮਕ ਮੰਡਲਾਂ ਦੀਆਂ ਉਡਾਰੀਆਂ ਮਾਰਦੇ ਹੋਏ ਵੀ ਆਪਣੀ ਅਲਬੇਲੀ ਤੇ ਲਟਕਾਂ ਭਰੀ ਗੁਰਮੁਖੀ ਬੋਲੀ ਵਿੱਚ ਪਿੰਗਲ ਦੇ ਕਾਵਿ ਛੰਦਾਂ ਦੀ ਬੰਦਸ਼ ਵੀ ਸਹਿਜ ਸੁਭਾਵੀ ਨਿਭਾਹੀ ਹੈ।

ਭਾਈ ਸਾਹਿਬ ਦੇ ਰਚੇ ਹੋਏ ਗੁਰਮਤਿ ਸਾਹਿਤ ਬਾਰੇ ਪ੍ਰੋ. ਬਲਬੀਰ ਸਿੰਘ ਦਿਲ ਪੁਸਤਕ 'ਅਣਪਰਖੇ ਹੀਰੇ' ਵਿੱਚ ਇਉਂ ਲਿਖਦੇ ਹਨ:-

"ਭਾਈ ਸਾਹਿਬ ਰਣਧੀਰ ਸਿੰਘ ਜੀ ਆਧੁਨਿਕ ਯੁਗ ਦੇ ਮਹਾਨ ਰਹੱਸ-ਵਾਦੀ, ਸੰਤ ਕਵੀ ਅਤੇ ਦੇਸ਼ ਭਗਤ ਹੋਣ ਤੋਂ ਉਪ੍ਰੰਤ ਗੁਰਮਤਿ ਦੇ ਗਿਆਤਾ ਅਤੇ ਗੁਰਬਾਣੀ ਦੇ ਮਹਾਨ ਵਿਆਖਿਆਤਾ ਸਨ। ........ ਭਾਈ ਸਾਹਿਬ ਦੀ ਵਾਰਤਕ ਦਾ ਮੂਲ ਵਿਸ਼ਾ ਗੁਰਮਤਿ ਤੇ ਗੁਰਬਾਣੀ ਦੀ ਵਿਆਖਿਆ ਹੈ। ਸਰਲਤਾ, ਸਪਸ਼ਟਤਾ ਤੇ ਸ਼ੁਧਤਾ ਇਸ ਵਿਆਖਿਆ ਦੇ ਮੁੱਖ ਗੁਣ ਹਨ। ਗੁਰਬਾਣੀ ਦੇ ਭਾਵਾਂ ਨਾਲ ਲੇਖਕ ਦੀ ਆਤਮਾ ਹਲੂਲ ਹੋਣ ਕਰਕੇ ਵਿਚਾਰਾਂ ਵਿੱਚ ਅਕਲੀ ਧੁੰਦ ਕਿਤੇ ਨਹੀਂ। ਇਹ ਵਾਰਤਕ ਤਰਕਵਾਦੀ ਫ਼ਿਲਾਸਫ਼ਰਾਂ ਦੀਆਂ ਉਕਤੀਆਂ ਯੁਕਤੀਆਂ ਜਾਂ ਮੰਤ੍ਰਾਂ ਭਰੀ ਅਣ-ਕਮਾਈ ਫ਼ਿਲਾਸਫ਼ੀ ਨਹੀਂ। ਇਸ ਦੇ ਹਰ ਵਾਕ ਵਿੱਚ ਸ੍ਵੈ-ਅਨੁਭਵ ਦਾ ਪ੍ਰਕਾਸ਼ ਹੈ। ਇਸੇ ਕਰਕੇ ਇਸ ਦੀ ਸ਼ੈਲੀ ਉਤੇ ਭਾਈ ਸਾਹਿਬ ਦੀ ਸ਼ਖ਼ਸੀਅਤ ਦੀ ਅਮਿੱਟ ਮੋਹਰ ਲਗ ਗਈ ਹੈ। ........ ਪ੍ਰੋ. ਪੂਰਨ ਸਿੰਘ ਤੋਂ ਪਿਛੋਂ ਅਰੁਕਵੇਂ ਵੇਗ ਵਿੱਚ ਅੱਖਰਾਂ ਦੇ ਦਰਿਆ, ਭਾਈ ਸਾਹਿਬ ਰਣਧੀਰ ਸਿੰਘ ਤੋਂ ਬਿਨਾਂ ਹੋਰ ਕਿਸੇ ਨਹੀਂ ਵਗਾਏ। ..........ਭਾਈ ਸਾਹਿਬ ਦੀ ਕਵਿਤਾ ਉਚੇਚੇ ਧਿਆਨ ਦੀ ਪਾਤਰ ਹੈ। ਸਿੱਖ ਅਤੇ ਗੁਰੂ ਦੇ ਇਸ਼ਕ ਨੂੰ ਭਾਈ ਨੰਦ ਲਾਲ ਜੀ ਤੋਂ ਪਿਛੋਂ ਭਾਈ ਰਣਧੀਰ ਸਿੰਘ ਜੀ ਨੇ ਜਿਸ ਹੂਕ ਨਾਲ 'ਜੋਤਿ ਵਿਗਾਸ' ਤੇ 'ਦਰਸ਼ਨ ਝਲਕਾਂ' ਰਾਹੀਂ ਗਾਇਆ ਹੈ, ਇਹ ਕੇਵਲ ਉਨ੍ਹਾਂ ਦੇ ਹਿਸੇ ਆਇਆ ਹੈ।"

ਆਪ ਜੀ ਦੀ ਕਵਿਤਾ ਬਾਰੇ ਡਾ. ਤ੍ਰਿਲੋਚਨ ਸਿੰਘ ਜੀ ਇਉਂ ਲਿਖਦੇ ਹਨ:-

".......ਭਾਈ ਸਾਹਿਬ ਜੀ ਦੀ ਕਵਿਤਾ ਦੀ ਰਚਨ ਸ਼ੈਲੀ ਵੀ ਇਕ ਨਵਭਾਵਕ ਪ੍ਰਕਾਸ਼ਕ ਪ੍ਰਭੁਤਾ ਦੀ ਬੇਨਜ਼ੀਰ ਮਿਸਾਲ ਹੈ। ਲਫ਼ਜ਼ਾਂ ਦੀਆਂ ਬੜੀਆਂ ਹੀ ਅਸਰ ਭਰੀਆਂ ਤੇ ਨਿਜ਼ਾਕਤ ਭਰੀਆਂ ਮਰੋੜੀਆਂ ਨਾਲ ਗੀਤ ਲੋਰੀਆਂ ਵਿੱਚ ਗੁੰਦ ਗੁੰਦ ਕੇ ਇਕ ਅਸੀਮ ਪੁਸ਼ਪ ਮਾਲਾ ਵਿੱਚ ਪ੍ਰੋ ਦਿੱਤਾ ਹੈ।"

# ਗੁਰਮਤਿ ਸਾਹਿਤ

## ੧. ਜੇਲ੍ਹ ਚਿੱਠੀਆਂ

ਭਾਈ ਸਾਹਿਬ ਜੀ ਨੇ ਕਈ ਸੁਹਿਰਦ ਸੱਜਣਾਂ ਦੀ ਜਿਗਰੀ ਤੇ ਬਾਰੰਬਾਰ ਪ੍ਰੇਰਨਾਂ ਪਿਛੋਂ ਨਿਕਟਵਰਤੀ ਸਤਿਸੰਗੀਆਂ ਦੇ ਸੀਨਾਂ ਬਸੀਨਾਂ ਗੁਪਤ ਰਖਣ ਲਈ ਇਹ ਚਿੱਠੀਆਂ ਰਾਜ-ਮੁੰਦਰੀ (ਮਦਰਾਸ) ਤੇ ਨਾਗਪੁਰ ਜੇਲ੍ਹਾਂ ਚੋਂ ਲਿਖੀਆਂ ਸਨ। ਆਪ ਜੀ ਵਲੋਂ ਇਹਨਾਂ ਚਿੱਠੀਆਂ ਨੂੰ ਪ੍ਰਕਾਸ਼ਤ ਕਰਨ ਦੀ ਬਿਲਕੁਲ ਆਗਿਆ ਨਹੀਂ ਸੀ। ਪ੍ਰੰਤੂ ਕਾਫੀ ਸਮੇਂ ਪਿਛੋਂ ਗੁਰਮਤਿ ਭੌਰਿਆਂ ਦੀ, ਇਨ੍ਹਾਂ ਨੂੰ ਛਪਾਉਣ ਹਿਤ ਬਿਹਬਲਤਾ ਤੇ ਤੀਬਰ ਇੱਛਾ ਅੱਗੇ ਭਾਈ ਸਾਹਿਬ ਨੂੰ ਆਖ਼ਰ ਝੁਕਣਾ ਹੀ ਪਿਆ ਤੇ ਇਹ ਪੁਸਤਕ ਦੇ ਰੂਪ ਵਿੱਚ ਛਪਾਈਆਂ ਗਈਆਂ।

ਇਨ੍ਹਾਂ ਚਿੱਠੀਆਂ ਵਿੱਚ ਸਿੱਖੀ ਪ੍ਰੇਮ, ਨਾਮ ਯਾਚਨਾਂ, ਨਾਮ ਪ੍ਰਾਪਤੀ, ਨਾਮ ਕਮਾਈ, ਜੋਤਿ ਸਰੂਪੀ ਦਰਸ਼ਨ ਆਦਿ ਉੱਚ ਆਤਮਕ ਰੰਗਾਂ ਦੀ ਪੇਖੀ ਪਰਖੀ ਆਪ ਬੀਤੀ ਵਾਰਤਾ ਹੈ, ਜੋ ਨਾਮ ਬਾਣੀ ਦੇ ਪ੍ਰਤਾਪ ਨੂੰ ਦ੍ਰਿੜਾਉਂਦੀ ਤੇ ਗੁਰਮਤਿ ਵਾਸਤੇ ਸ਼ਰਧਾ ਭਾਉ-ਭਾਵਨੀ ਵਧਾਉਂਦੀ ਹੈ। ਗੁਰਮਤਿ ਦੀਆਂ ਗੁੱਝੀਆਂ ਰਮਜ਼ਾਂ ਤੇ ਨਾਮ ਸਿਮਰਨ ਦੀ ਐਸੀ ਰਸਦਾਇਕ ਅਸਚਰਜ ਵਿਆਖਿਆ ਹੈ, ਜੋ ਭਾਈ ਸਾਹਿਬ ਜੀ ਨੂੰ ਅਨੁਭਵ ਦੁਆਰਾ ਸਫੁਰਨ ਹੋ ਕੇ ਕਲਮ ਬੰਦ ਹੋਈ। ਸਿੱਖ ਇਤਿਹਾਸ ਦੇ ਦ੍ਰਿਸ਼ਟੀਕੋਣ ਨਾਲ ਇਹ ਇਕ ਦੁਰਲੱਭ ਰੀਕਾਰਡ ਹੈ। ਸ਼ਾਇਦ ਹੀ ਇਸ ਤਰ੍ਹਾਂ ਦੀਆਂ ਤਜ਼ਰਬੇ ਵਿੱਚ ਆਈਆਂ ਉਚ-ਆਤਮਕ ਗਲਾਂ ਕਿਸੇ ਨੇ ਇਉਂ ਰਸ-ਭਿੰਨੀ ਵਾਕ ਰਚਨਾਂ ਵਿੱਚ ਲਿਖੀਆਂ ਹੋਣਗੀਆਂ। ਸਾਹਿਤਕ ਨਜ਼ਰੀਏ ਨਾਲ ਭੀ ਇਹ ਰਚਨਾ ਇਕ ਉੱਚ ਦਰਜੇ ਦਾ ਪੰਜਾਬੀ ਸਾਹਿਤ ਹੈ। ਵਾਧਾ ਇਹ ਹੈ ਕਿ ਗੁਰਬਾਣੀ ਦੀ ਬੋਲੀ ਵਿੱਚ ਇਸ ਤਰ੍ਹਾਂ ਦਾ ਕੋਈ ਹੋਰ ਲੇਖਕ ਨਹੀਂ, ਜਿਸਦੀ ਲੇਖਣੀ ਵਿੱਚ ਖੁਲ੍ਹਾ ਡੁਲ੍ਹਾ ਰਸੀਲਾ ਵੇਗ ਤੇ ਮੌਲਿਕਤਾ ਹੋਵੇ।

ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਤੇ ਸਰ ਜੋਗਿੰਦਰ ਸਿੰਘ ਜੀ ਹੋਰਾਂ ਨੇ ਇਸ ਪੁਸਤਕ ਦੇ ਖਰੜੇ ਨੂੰ ਪੜ੍ਹਕੇ ਬੜੇ ਹੀ ਸ਼ਲਾਘਾ ਭਰਪੂਰ ਵੀਚਾਰ ਪ੍ਰਗਟ ਕੀਤੇ ਸਨ, ਜੋ ਇਸ ਪੁਸਤਕ ਵਿੱਚ ਅੰਕਿਤ ਹਨ।

ਇਸ ਪੁਸਤਕ ਵਿੱਚ ਕੋਈ ਫੋਕੀ ਫ਼ਿਲਾਸਫ਼ੀ ਨਹੀਂ ਬਿਆਨੀ ਗਈ। ਨਾ ਹੀ ਆਪਣੀ ਨਿਜ ਮੱਤ ਅਤੇ ਬੁੱਧ ਦੀਆਂ ਹੀ ਉਡਾਰੀਆਂ ਹਨ।ਕੇਵਲ ਤੱਤ ਗੁਰਮਤਿ ਦੇ ਹੁਕਮ:-

"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ॥"(ਅੰਕ ੭੫੭)

ਅਨੁਸਾਰ ਅਮਲੀ ਜੀਵਨ ਬ੍ਰਿਤਾਂਤ ਹੈ। ਜਿਸ ਨੂੰ ਪੜ੍ਹ ਪੜ੍ਹ ਕੇ ਦੇਸਾਂ ਪ੍ਰਦੇਸਾਂ

ਦੇ ਹਜ਼ਾਰਾਂ ਜਗਿਆਸੂਆਂ ਨੇ ਗੁਰਸਿੱਖੀ ਧਾਰਨ ਕੀਤੀ ਹੈ। ਇਸ ਪੁਸਤਕ ਦੇ ਕਈ ਐਡੀਸ਼ਨ ਛੱਪ ਚੁਕੇ ਹਨ।

## ੨. ਆਟੋਬਾਇਓਗਰਾਫੀ ਆਫ਼ ਭਾਈ ਸਾਹਿਬ ਰਣਧੀਰ ਸਿੰਘ

ਇਹ ਪੁਸਤਕ ਭਾਈ ਸਾਹਿਬ ਜੀ ਦੀ 'ਜੇਲ੍ਹ ਚਿੱਠੀਆਂ' ਨਾਮੇ ਪੁਸਤਕ ਦਾ ਅੰਗ੍ਰੇਜ਼ੀ ਅਨੁਵਾਦ ਹੈ। ਇਸ ਦੇ ਆਰੰਭ ਵਿੱਚ ਉਘੇ ਲਿਖਾਰੀ ਤੇ ਅਨੁਵਾਦਿਕ ਡਾ: ਤ੍ਰਿਲੋਚਨ ਸਿੰਘ ਵਲੋਂ ਭਾਈ ਸਾਹਿਬ ਜੀ ਬਾਰੇ ਇਕ ਇਤਿਹਾਸਕ ਖੋਜ ਭਰਪੂਰ ਲੇਖ ਭੀ ਅੰਗ੍ਰੇਜ਼ੀ ਵਿੱਚ ਦਿੱਤਾ ਹੋਇਆ ਹੈ। ਪੰਜਾਬੀ ਨਾ ਜਾਨਣ ਵਾਲਿਆਂ ਤੇ ਵਿਦੇਸ਼ੀ ਸੱਜਣਾਂ ਲਈ ਇਹ ਖਾਸ ਤੌਰ ਤੇ ਅਤੀ ਲਾਭਦਾਇਕ ਹੈ। ਅਮ੍ਰੀਕਾ, ਕੈਨੇਡਾ, ਇੰਗਲੈਂਡ ਆਦਿ ਵਿਦੇਸ਼ਾਂ ਤੋਂ ਖਾਸ ਤੌਰ ਤੇ ਇਸ ਪੁਸਤਕ ਦੀ ਬਹੁਤ ਮੰਗ ਆ ਰਹੀ ਹੈ।

## ੩. ਰੰਗਲੇ ਸੱਜਣ

ਭਾਈ ਸਾਹਿਬ ਜੀ ਦੇ ਕੀਰਤਨ ਦੀ ਖਿੱਚ ਸੱਦਕੇ ਅਨੇਕਾਂ ਹੀ ਸੱਜਣ ਆਪ ਜੀ ਦੇ ਪ੍ਰੇਮੀ ਬਣੇ। ਜਿਨ੍ਹਾਂ ਵਿੱਚੋਂ ਸੰਸਾਰ ਤੋਂ ਪੁਗ ਖਲੋਤੇ ੨੩ ਉੱਘੇ ਸੱਜਣਾਂ ਦੇ ਜੀਵਨ ਵਿੱਚ ਵਾਪਰੀਆਂ ਅਸਚਰਜ ਆਤਮਕ ਘਟਨਾਵਾਂ ਦਾ ਵਰਨਣ ਇਸ ਪੁਸਤਕ ਵਿੱਚ ਹੈ। ਇਨ੍ਹਾਂ ਘਟਨਾਵਾਂ ਤੋਂ ਪਤਾ ਲਗਦਾ ਹੈ, ਕਿ ਅਗੰਮੀ ਰੰਗਾਂ ਵਿੱਚ ਰੰਗੇ ਪ੍ਰਮਾਰਥੀ ਜਨ ਇਸ ਜ਼ਮਾਨੇ ਵਿੱਚ ਕਿਸ ਤਰ੍ਹਾਂ ਅਲਿਪਤ ਹਨ, ਅਕਾਲ ਪੁਰਖ ਦੀ ਵਾਹ-ਵਾਹ ਵਿੱਚ ਜੁਟੇ ਰਹਿੰਦੇ ਹਨ।

ਇਸ ਪੁਸਤਕ ਦਾ ਮਨੋਰਥ ਇਹੋ ਦਰਸਾਉਣਾ ਹੈ ਕਿ ਨਾਮ ਬਾਣੀ ਦੇ ਜਾਪ ਸਿਮਰਨ ਤੋਂ ਕਿਸ ਤਰ੍ਹਾਂ ਆਤਮਕ ਕਲਾ ਵਰਤਦੀ ਹੈ ਤੇ ਜਗਿਆਸੂ ਕਿਵੇਂ ਨਾਮ ਵਿੱਚ ਰੱਤ ਕੇ ਰੰਗਲਾ ਬਣ ਜਾਂਦਾ ਹੈ। ਪੁਸਤਕ ਵਿੱਚ ਬੜੀਆਂ ਹੀ ਅਸਚਰਜ ਗੱਲਾਂ ਦਰਜ ਹਨ, ਜਿਨ੍ਹਾਂ ਨੂੰ ਪੜ੍ਹਕੇ ਪਾਠਕਾਂ ਦੇ ਮਨ ਤੇ ਡੂੰਘਾ ਪ੍ਰਭਾਵ ਪੈਂਦਾ ਹੈ ਅਤੇ ਉਨ੍ਹਾਂ ਨੂੰ ਪ੍ਰਮਾਰਥੀ ਰੰਗਾਂ ਵਿੱਚ ਰੰਗੇ ਜਾਣ ਦੀ ਪ੍ਰੇਰਨਾ ਮਿਲਦੀ ਹੈ।

## ੪. ਗੁਰਮਤਿ ਨਾਮ ਅਭਿਆਸ ਕਮਾਈ

ਇਸ ਪੁਸਤਕ ਵਿੱਚ ਗੁਰਮੰਤ੍ਰ ਕੀ ਹੈ? ਗੁਰਮੰਤ੍ਰ ਦੇ ਸਿਮਰਨ ਦੀ ਲੋੜ, ਗੁਰਮੰਤ੍ਰ ਸਿਮਰਨ ਦੇ ਗੁੱਝੇ ਭੇਦ, ਗੁਰਮੰਤ੍ਰ ਦੀ ਪਾਰਸ ਕਲਾ, ਅਜਪਾ ਜਾਪ, ਰਿਧੀਆਂ ਸਿਧੀਆਂ, ਮਨ ਦੀਆਂ ਮੁਰਾਦਾਂ ਤੇ ਨਾਮ ਸਿਮਰਨ ਦਾ ਪ੍ਰਤਾਪ, ਗੁਰਮੰਤ੍ਰ ਦੇਣ ਦਾ ਅਧਿਕਾਰ ਕਿਸ ਨੂੰ ਹੈ? ਆਦਿ ਵਿਸ਼ਿਆਂ ਤੇ ਬੜੀ ਡੂੰਘੀ ਵਿਚਾਰ ਕੀਤੀ ਗਈ ਹੈ। ਇਸ ਵਿੱਚ ਵਾਧਾ ਇਹ ਹੈ ਕਿ ਹਰ ਗਲ ਨੂੰ ਗੁਰਬਾਣੀ ਦੇ ਪ੍ਰਮਾਣ ਦੇ ਕੇ ਸਮਝਾਇਆ

ਗਿਆ ਹੈ। ਗੁਰਬਾਣੀ ਦੇ ਪ੍ਰਮਾਣਾਂ ਦੇ ਜੋ ਅਰਥ ਕੀਤੇ ਗਏ ਹਨ, ਉਹ ਐਸੇ ਵਿਲੱਖਣ, ਢੁਕਵੇਂ ਤੇ ਫਬਵੇਂ ਹਨ ਕਿ ਉਹਨਾਂ ਤੋਂ ਪਤਾ ਲਗਦਾ ਹੈ ਕਿ ਇਹ ਅਰਥ ਕੇਵਲ ਨਾਮ ਸਿਮਰਨ ਦੀ ਕਮਾਈ ਕਰਨ ਨਾਲ ਹੀ ਸਫ਼ੁਰ ਹੋ ਸਕਦੇ ਹਨ। ਇਹ ਪੁਸਤਕ ਕੀ ਹੈ? 'ਗੁਰਮਤਿ ਨਾਮ ਦੀ ਕਮਾਈ' ਦਾ ਪੇਖਿਆ ਪਰਖਿਆ ਜਾਤੀ ਤਜਰਬਾ ਏ।

ਗੁਰਬਾਣੀ ਵਿੱਚੋਂ ਦਿੱਤੇ ਗਏ ਅਤਿ ਢੁਕਵੇਂ ਪ੍ਰਮਾਣਾਂ ਦੁਆਰਾ ਆਮ ਪ੍ਰਚੱਲਤ ਭੁਲੇਖਾ ਦੂਰ ਕੀਤਾ ਗਿਆ ਹੈ ਕਿ 'ਨਾਮ' ਨੂੰ ਬਾਰ ਬਾਰ ਜਪਣ ਦਾ, (ਜਾਂ ਜਿਵੇਂ ਸ਼ੰਕਾਵਾਦੀ ਸੱਜਣ ਕਹਿੰਦੇ ਹਨ, ਬਕਰੀ ਵਾਂਗੂੰ ਮੂੰਹ ਮਾਰਨ ਦਾ) ਕੋਈ ਲਾਭ ਨਹੀਂ। ਬਲਕਿ ਇਹ ਵੀ ਦ੍ਰਿੜ ਕਰਵਾਇਆ ਗਿਆ ਹੈ ਕਿ ਗੁਰਸਿੱਖੀ ਦਾ ਮੁਖ ਪ੍ਰਯੋਜਨ ਹੀ ਨਾਮ-ਅਭਿਆਸ ਕਮਾਈ ਹੈ।

ਜੋ ਸੱਜਣ 'ਨਾਮ ਅਭਿਆਸ' ਦੇ ਖੋਜੀ ਤੇ ਲੋੜਵੰਦ ਹਨ, ਉਹਨਾਂ ਲਈ ਇਹ ਪੁਸਤਕ ਇਕ ਤਰ੍ਹਾਂ ਦਾ ਚਾਨਣ ਮੁਨਾਰਾ ਹੈ। ਇਹ ਗੱਲ ਨਿਰਸੰਦੇਹ ਕਹੀ ਜਾ ਸਕਦੀ ਹੈ ਕਿ 'ਨਾਮ ਅਭਿਆਸ' ਪ੍ਰਥਾਇ ਐਸੀ ਪੁਸਤਕ ਸ਼ਾਇਦ ਹੀ ਅੱਜ ਤਕ ਕੋਈ ਪ੍ਰਕਾਸ਼ਤ ਹੋਈ ਹੋਵੇ।

### ੫. ਅਣਡਿੱਠੀ ਦੁਨੀਆਂ

ਮਰਨ ਤੋਂ ਪਿੱਛੋਂ ਜੀਵ ਆਤਮਾ ਦਾ ਆਪਣੇ ਕੀਤੇ ਕਰਮਾਂ ਤੇ ਭਗਤਿ ਕਮਾਈ ਅਨੁਸਾਰ ਜਿਸ ਦੁਨੀਆਂ ਨਾਲ ਵਾਹ ਪੈਂਦਾ ਹੈ, ਉਸਦਾ ਵਰਨਣ ਇਸ ਪੁਸਤਕ ਵਿੱਚ ਗੁਰਬਾਣੀ ਦੀ ਰੌਸ਼ਨੀ ਵਿੱਚ ਕੀਤਾ ਗਿਆ ਹੈ। 'ਇਹ ਜਗ ਮਿੱਠਾ, ਅਗਲਾ ਕਿਨ ਡਿੱਠਾ' ਦੇ ਸ਼ੰਕੇ ਨੂੰ ਭਲੀ ਬਿਧ ਨਵਿਰਤ ਕੀਤਾ ਗਿਆ ਹੈ।

ਭਾਈ ਸਾਹਿਬ ਜੀ ਨੇ ਇਹ ਸਪਸ਼ਟ ਕੀਤਾ ਹੈ ਕਿ ਕਰਮ-ਕਾਂਡੀ ਧਰਮੀ ਤੇ ਅਧਰਮੀ ਧਰਮਰਾਏ ਦੀ ਦਰਗਾਹ ਵਿੱਚ ਪੇਸ਼ ਹੋਏ ਹਨ ਅਤੇ ਸੁਰਗ, ਨਰਕ, ਆਵਾਗਵਨ ਦੇ ਚੱਕਰ ਵਿੱਚੋਂ ਲੰਘਦੇ ਹਨ। ਪ੍ਰੰਤੂ ਗੁਰਮਤਿ ਅਨੁਸਾਰ ਨਿਰ-ਇੱਛਕ ਭਗਤਿ ਕਮਾਈ ਵਾਲਾ ਨਾਮ ਰਸਿਕ ਜੀਵ ਸਿੱਧਾ ਹਰੀ-ਦਰਗਾਹ ਨੂੰ ਜਾਂਦਾ ਹੈ ਤੇ ਪਰਮ ਆਤਮਾ ਵਿੱਚ ਸਮਾ ਜਾਂਦਾ ਹੈ। ਅਜਿਹੀ ਧਰਮੀ ਆਤਮਾ ਨੂੰ ਧਰਮਰਾਇ ਭੀ ਨਮਸਕਾਰਦਾ ਹੈ। ਇਸ ਪੁਸਤਕ ਵਿੱਚ ਅਕਾਲ ਪੁਰਖ ਤੇ ਧਰਮਰਾਇ ਦੀਆਂ ਦਰਗਾਹਾਂ, ਨਰਕ ਸੁਰਗ, ਜਮਪੁਰੀ ਤੇ ਆਵਾਗਵਨ ਦੇ ਪ੍ਰਕਰਣਾਂ ਨੂੰ ਗੁਰ ਪ੍ਰਮਾਣਾਂ ਦੇ ਅਧਾਰ ਤੇ ਸਰਲ ਬੋਲੀ ਵਿੱਚ ਵਿਆਖਿਅਤ ਕੀਤਾ ਗਿਆ ਹੈ। ਜਮਾਂ ਦੇ ਅੱਖੀਂ ਡਿੱਠੇ ਤੇ ਪ੍ਰੇਤ ਜੋਨ ਵਿੱਚ ਫਸੇ ਹੋਏ ਲੋਕਾਂ ਦੇ ਉਧਾਰ ਸੰਬੰਧੀ ਨਿਜ ਵਾਪਰੀਆਂ

ਮਿਸਾਲਾਂ ਭੀ ਅੰਕਿਤ ਹਨ। ਇਸ ਵਿਸ਼ੈ ਤੇ ਸ਼ਾਇਦ ਇਹ ਪਹਿਲੀ ਹੀ ਪੁਸਤਕ ਪ੍ਰਕਾਸ਼ਿਤ ਹੋਈ ਹੈ। ਆਤਮ ਤੇ ਗੁਰਮਤਿ ਗਿਆਨ ਖੋਜੀਆਂ ਲਈ ਇਹ ਅਦੁੱਤੀ ਭੰਡਾਰ ਹੈ।

### ੬. ਗੁਰਮਤਿ ਲੇਖ

ਇਹ ਪੁਸਤਕ ਗੁਰਮਤਿ ਸੰਬੰਧੀ ਕਈ ਵਿਸ਼ਿਆਂ ਤੇ ਲਿਖੇ ੩੨ ਲੇਖਾਂ ਦਾ ਸੰਗ੍ਰਹਿ ਹੈ। ਇਨ੍ਹਾਂ ਵਿੱਚੋਂ 'ਹਰਿ ਕੀਰਤਨ', 'ਸੰਗੀਤ ਰਸ ਤੇ ਕੀਰਤਨ ਰਸ ਦਾ ਫ਼ਰਕ', 'ਭਗਤ ਬਾਣੀ ਤੇ ਗੁਰਬਾਣੀ ਦੀ ਅਭੇਦਤਾ', 'ਗੁਰਮੰਤ੍ਰ ਤੇ ਗੁਰਬਾਣੀ ਦੀ ਵਿਲੱਖਣਤਾ' ਆਦਿ ਲੇਖ ਖਾਸ ਤੌਰ ਤੇ ਨਵੇਂ ਮਜ਼ਮੂਨ ਹਨ, ਜਿਨ੍ਹਾਂ ਤੇ ਅਜ ਤਕ ਇਉਂ ਖੋਜ ਕੇ ਕਿਸੇ ਨੇ ਲਿਖਣ ਵਲ ਧਿਆਨ ਨਹੀਂ ਦਿੱਤਾ। ਭਾਈ ਸਾਹਿਬ ਜੀ ਨੇ ਇਹ ਭੀ ਭਲੀ ਪ੍ਰਕਾਰ ਸਪਸ਼ਟ ਕੀਤੀ ਹੈ ਕਿ ਸਤਿਨਾਮ ਕ੍ਰਿਤਮ ਨਾਮਾਂ ਤੋਂ ਕਿਸ ਤਰ੍ਹਾਂ ਵੱਖਰਾ ਤੇ ਵਿਸ਼ੇਸ਼ ਹੈ। ਫੇਰ 'ਗਰੂ ਤੇ ਅਕਾਲ ਪੁਰਖ ਦਾ ਭੇਦ ਤੇ ਅਭੇਦਤਾ' ਅਥਵਾ 'ਗੁਰੂ ਤੇ ਅਵਤਾਰਾਂ ਦਾ ਭੇਦ' ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਖੋਲ੍ਹਕੇ ਦਸੇ ਹਨ।

### ੭. ਗੁਰਮਤਿ ਪ੍ਰਕਾਸ਼

ਭਾਈ ਸਾਹਿਬ ਜੀ ਦੇ ਗੁਰਮਤਿ ਲੇਖਾਂ ਦੇ ਸਿਲਸਿਲੇ ਵਿੱਚ ਇਹ ਦੂਜੀ ਪੁਸਤਕ ਹੈ। ਇਸ ਵਿੱਚ ੨੦ ਲੇਖ ਹਨ, ਜਿਨ੍ਹਾਂ ਵਿੱਚ ਗੁਰਮਤਿ ਦੇ ਵੱਖੋ ਵੱਖ ਵਿਸ਼ਿਆਂ ਤੇ ਡੂੰਘੀ ਵੀਚਾਰ ਕੀਤੀ ਗਈ ਹੈ, ਜੋ ਪ੍ਰੇਮੀਆਂ ਲਈ ਗੁਰਮਤਿ ਖੋਜ ਸੰਬੰਧਾਂ ਖਾਸ ਤੌਰ ਤੇ ਲਾਭਦਾਇਕ ਹੈ।

### ੮. ਗੁਰਮਤਿ ਵਿਚਾਰ

ਇਹ ਪੁਸਤਕ ਭਾਈ ਸਾਹਿਬ ਜੀ ਦੇ ਗੁਰਮਤਿ ਸੰਬੰਧੀ ਵੱਖੋ ਵੱਖ ਤੇਰ੍ਹਾਂ ਵਿਸ਼ਿਆਂ ਦੇ ਲੇਖਾਂ ਦਾ ਸੰਗ੍ਰਹਿ ਹੈ, ਜਿਨ੍ਹਾਂ ਵਿੱਚ ਗੁਰਮਤਿ ਦੇ ਕਈ ਗੁਝੇ ਭਾਵਾਂ ਨੂੰ ਬੜੀ ਡੂੰਘੀ ਖੋਜ ਨਾਲ ਵਰਨਣ ਕੀਤਾ ਗਿਆ ਹੈ। 'ਮਾਨਸ ਕੀ ਜਾਤ ਸਬੈ ਏਕੈ ਹੀ ਪਹਿਚਾਨਬੋ', 'ਸ੍ਰੀ ਗੁਰੂ ਦਸਮ ਪਾਤਸ਼ਾਹ ਦੀ ਖੰਡੇ ਦੀ ਫ਼ਿਲਾਸਫ਼ੀ' ਅਤੇ 'ਭਗੌਤੀ ਪਦ ਦਾ ਤੱਤ ਗੁਰਮਤਿ ਅਨੁਸਾਰ ਨਿਰਣਾ' ਤਾਂ ਖਾਸ ਤੌਰ ਤੇ ਭਾਈ ਸਾਹਿਬ ਦੇ ਅਨੁਭਵ ਤੇ ਸ਼ੈਲੀ ਦੇ ਕਮਾਲ ਹਨ।

### ੯. ਅਨਹਦ ਸ਼ਬਦ-ਦਸਮ ਦੁਆਰ

ਇਸ ਗੂੜ੍ਹ ਵਿਸ਼ੈ ਪ੍ਰਥਾਏ ਇਸ ਤਰ੍ਹਾਂ ਦੀ ਜ਼ਖੀਮ ਕਿਤਾਬ ਗੁਰਮੁਖੀ ਵਿੱਚ ਪਹਿਲੀ ਹੀ ਹੈ। ਇਸ ਵਿੱਚ ਹੇਠ ਲਿਖੇ ਗੂੜ੍ਹ ਗੁਰਮਤਿ ਆਸ਼ਿਆਂ ਦਾ ਨਿਰਣਾ

ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਕੀਤਾ ਗਿਆ ਹੈ।

ਦਸਮ ਦੁਆਰ ਕਦੋਂ ਖੁਲਦਾ ਹੈ? ਦਸਮ ਦੁਆਰ ਖੁਲ੍ਹਣ ਦੀਆਂ ਨਿਸ਼ਾਨੀਆਂ, ਅਨਹਦ ਧੁਨੀ, ਅਨਹਦ ਸੁੰਨ ਬਿਵਸਥਾ, ਸੁਰਤ ਦਾ ਨਾਭੀ ਤੋਂ ਦਸਮ ਦੁਆਰ ਨੂੰ ਚੜ੍ਹਨਾ, ਨਾਭੀ ਦਸਮ ਦੁਆਰ ਬਿਸਮਾਦ, ਦਸਮ ਦੁਆਰ ਦੀ ਖੇਡ, ਗੁਰਮਤਿ ਅਨਹਦ ਸ਼ਬਦ ਦਾ ਜੋਗ ਦੇ ਅਨਹਦ ਸ਼ਬਦ ਤੋਂ ਵਖਰਾ ਹੋਣਾ ਆਦਿ।

ਪੁਸਤਕ 'ਗਗਨ ਉਡਾਰੀ' ਇਸ ਪੁਸਤਕ ਦੇ ਵਿਸ਼ੈ ਨਾਲ ਸੰਬੰਧਤ ਹੋਣ ਕਰਕੇ, ਇਸੇ ਵਿੱਚ ਹੀ ਸ਼ਾਮਲ ਕਰ ਦਿੱਤੀ ਗਈ ਹੈ ਤੇ ਅੰਤ ਵਿੱਚ ਪਾਠਕਾਂ ਵਲੋਂ ਕੀਤੇ ਗਏ ਸ਼ੰਕਿਆਂ ਦੇ ਉਤਰ ਭੀ ਦਿੱਤੇ ਹੋਏ ਹਨ।

### ੧੦. ਚਰਨ ਕਮਲ ਕੀ ਮਉਜ

ਇਸ ਪੁਸਤਕ ਵਿੱਚ 'ਚਰਨ ਕਮਲ' ਤੇ 'ਚਰਨ ਕਮਲ ਦੀ ਮਉਜ' ਦੇ ਸਿਧਾਂਤਾਂ ਨੂੰ ਗੁਰ ਪ੍ਰਮਾਣਾਂ ਨਾਲ ਸਿੱਧ ਕਰਕੇ, ਤਜਰਬੇ ਵਿੱਚ ਆਈਆਂ ਗੱਲਾਂ (ਕੌਤਕਾਂ) ਦੇ ਅਧਾਰ ਤੇ ਪ੍ਰੇਮ ਪੂਰਬਕ ਰਸ ਲੀਨ ਹੋਕੇ ਵਿਆਖਿਆ ਕੀਤੀ ਗਈ ਹੈ। ਪੁਸਤਕ ਵਿੱਚ ਅਕਾਲ ਪੁਰਖ ਦਾ ਦਿੱਬ ਸਰੂਪ (ਜੋਤਿ ਸਰੂਪ ਮੂਰਤੀ) ਕੀ ਹੈ? ਚਰਨ ਕਮਲਾਂ ਦੀਆਂ ਪ੍ਰਤੱਖ ਝਲਕਾਂ, ਚਰਨ ਕਮਲਾਂ ਦਾ ਸਿਮਰਨ ਤੇ ਆਨੰਦ, ਨਾਭ ਕਮਲ ਦਾ ਸਿੱਧਾ ਹੋ ਕੇ ਖਿੜਨਾ, ਗੁਰਬਾਣੀ ਦੀ ਅਕਥ ਕਥਾ, ਗੁਰਮਤਿ ਗਿਆਨ, ਸੂਖਮ ਦੁਨੀਆਂ, ਆਤਮਾਂ ਤੇ ਪ੍ਰਮਾਤਮਾ ਦਾ ਚੀਨਣਾ, ਚਰਨ ਕਮਲਾਂ ਦਾ ਪ੍ਰਤਾਪ ਆਦਿ ਪ੍ਰਕਰਣਾਂ ਦਾ ਖੋਜ ਕੇ ਨਿਰਣਾ ਕੀਤਾ ਗਿਆ ਹੈ।

'ਚਰਨ ਕਮਲ' ਦੇ ਵਿਸ਼ੈ ਬਾਰੇ ਅੱਜ ਤਕ ਇਸ ਤਰ੍ਹਾਂ ਦੀ ਪੁਸਤਕ ਨਹੀਂ ਲਿਖੀ ਗਈ। ਜਿਨ੍ਹਾਂ ਸੱਜਣਾਂ ਨੂੰ ਚਰਨ ਕਮਲਾਂ ਬਾਰੇ ਕਿਸੇ ਤਰ੍ਹਾਂ ਦੇ ਸ਼ੰਕੇ ਹੋਣ, ਉਨ੍ਹਾਂ ਦੀ ਸ਼ੰਕਾ ਨਵਿਰਤੀ ਲਈ ਇਹ ਪੁਸਤਕ ਖਾਸ ਤੌਰ ਤੇ ਲਾਭਦਾਇਕ ਹੈ।

### ੧੧. ਗੁਰਮਤਿ ਬਿਬੇਕ

ਇਹ ਪੁਸਤਕ 'ਗੁਰਸਿਖ ਮੀਤ ਚਲਹੁ ਗੁਰ ਚਾਲੀ' ਦੇ ਮਹਾਂਵਾਕ ਦੀ ਵਿਸਥਾਰ ਪੂਰਬਕ ਵਿਆਖਿਆ ਹੈ, ਜੋ ਦੋ ਹਿੱਸਿਆਂ ਵਿੱਚ ਵੰਡੀ ਹੋਈ ਹੈ। ਪਹਿਲਾ ਭਾਗ 'ਸਿਮਰਨ ਬਿਬੇਕ' ਭਾਵ ਨਾਮ ਜਪਣ ਦਾ ਨਿਰਣਾ ਹੈ ਤੇ ਦੂਜੇ ਭਾਗ ਵਿੱਚ ਨਾਮ ਜਪਣ ਦੇ ਸਹਾਇਕ ਸਾਧਨ ਅਰਥਾਤ 'ਗੁਰਮਤਿ ਰਹਿਣੀ' ਦੀ ਵਿਆਖਿਆ ਹੈ।

ਭਾਈ ਸਾਹਿਬ ਦੀ ਲੇਖਣੀ ਦਾ ਵਿਸ਼ੇਸ਼ ਅਸਰ ਪਾਊ ਕਾਰਣ ਗੁਰਬਾਣੀ ਦੀ ਟੇਕ ਹੈ। ਆਪਣੀ ਅਥਾਹ ਘਾਲ ਕਮਾਈ ਦੇ ਬਾਵਜੂਦ ਸਭ ਤਾੜਨਾਂ ਤੇ

ਚਿਤਾਉਣੀਆਂ ਗੁਰ ਪ੍ਰਮਾਣਾਂ ਤੇ ਹੀ ਨਿਰਭਰ ਕੀਤੀਆਂ ਗਈਆਂ ਹਨ।

ਨਾਮ ਜਪਣਾ ਤੇ ਗੁਰਸਿੱਖ ਰਹਿਣੀ ਦੋਵੇਂ ਜ਼ਰੂਰੀ ਵਿਸ਼ੈ ਹਨ। ਦੋਹਾਂ ਇਕ ਸਾਰ ਚਲਾਣ ਨਾਲ ਹੀ ਹਰਿ ਦਰਗਾਹ ਦਾ ਦਰ ਖੁਲਦਾ ਹੈ। ਇਹ ਪੁਸਤਕ ਇਸ ਗੂੜ ਭਾਵ ਨੂੰ ਸਪਸ਼ਟ ਕਰਦੀ ਹੈ।

## ੧੨. ਗੁਰਮਤਿ ਅਧਿਆਤਮ ਕਰਮ ਫ਼ਿਲਾਸਫ਼ੀ

ਇਸ ਪੁਸਤਕ ਵਿੱਚ ਭਾਈ ਸਾਹਿਬ ਜੀ ਨੇ ਕਰਮ ਫ਼ਿਲਾਸਫ਼ੀ ਦੇ ਸਮੁੱਚੇ ਵਿਸ਼ੈ ਬਾਰੇ ਬੜੇ ਹੀ ਸੁਚੱਜੇ ਢੰਗ ਨਾਲ ਵਿਸਥਾਰ ਪੂਰਬਕ ਵਿਚਾਰ ਪੇਸ਼ ਕੀਤੀ ਹੈ। ਪੁਸਤਕ ਦੇ ਪਹਿਲੇ ਹਿੱਸੇ ਵਿੱਚ 'ਕਰਮ' ਪਦ ਦੀ ਵੱਖ ਵੱਖ ਭਾਵਾਂ ਵਿੱਚ ਵਿਆਖਿਆ ਕਰਕੇ ਦਸਿਆ ਹੈ ਕਿ ਕਰਮਾਂ ਦਾ ਚੱਕਰ ਕਿਵੇਂ ਚਲਿਆ। ਫਿਰ ਕਰਮ-ਕਾਂਡੀ ਕਰਮ, ਹਉਮੈਂ, ਬਿਆਪਤ ਕਰਮ, ਤ੍ਰੈਗੁਣੀ ਤ੍ਰਿਬਿਧ ਕਰਮ, ਕਿਰਤ ਕਰਮ, ਹਰਿ-ਕੀਰਤ ਕਰਮ, ਹੁਕਮ ਰਜ਼ਾਈ ਕਰਮ, ਅਧਿਆਤਮ ਕਰਮ ਆਦਿ ਬਾਰੇ ਖੋਜ ਭਰੀ ਵਿਆਖਿਆ ਕੀਤੀ ਹੈ।

ਇਹ ਪੁਸਤਕ ਬੜੇ ਵਿਸਥਾਰ ਨਾਲ ਦ੍ਰਿੜਾਉਂਦੀ ਹੈ ਕਿ ਗੁਰਸਿੱਖ ਦਾ ਨਜ਼ਰੀਆ ਹਮੇਸ਼ਾਂ ਆਸ਼ਾਵਾਦੀ ਹੈ। ਪਾਪ ਪੁੰਨ ਕਰਮਾਂ ਧਰਮਾਂ ਦੇ ਸਹਿਮ ਉਸ ਲਈ ਸਹਿਮ ਨਹੀਂ ਰਹਿੰਦੇ। ਜਦ ਤਕ ਸਿੱਖ ਦੇ ਲਬਾਂ ਤੇ ਨਾਮ ਦੀ ਸ਼ਹਿਦ ਮੋਹਰ ਹੈ, ਉਦੋਂ ਤਾਈਂ ਉਸ ਨੂੰ ਕੋਈ ਪਾਪ ਪੁੰਨ ਨਹੀਂ ਪੋਹ ਸਕਦੇ।

ਇਸ ਪੁਸਤਕ ਨੂੰ ਪੜ੍ਹਨ ਵਾਲੇ ਗੁਰਬਾਣੀ ਦੇ ਅਥਾਹ ਸਾਗਰ ਵਿੱਚੋਂ ਗੁਰਮਤਿ ਤੱਤ ਭਾਵਾਂ ਦਾ ਅਮਿਤ ਸਹਿਜ ਸੁਭਾਏ ਪਾਉਣਗੇ। ਗੁਰ ਆਸ਼ਿਆਂ ਵਿੱਚ ਜੋ ਭੁਲੇਖੇ ਟੀਕਾਕਾਰਾਂ ਨੇ ਪਾਏ ਹੋਏ ਹਨ, ਉਹ ਕਦਾਚਿਤ ਨਹੀਂ ਰਹਿਣਗੇ। ਗੁਰਬਾਣੀ ਪੜ੍ਹਨ ਦਾ ਉਨ੍ਹਾਂ ਨੂੰ ਅੱਗੋਂ ਹੋਰ ਹੀ ਸੁਆਦ ਆਏਗਾ।

## ੧੩. ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਬੁੱਤ ਪ੍ਰਸਤੀ ਹੈ?

ਪੁਸਤਕ ਰਚਨਾ ਦੇ ਸਿਲਸਿਲੇ ਵਿੱਚ ਭਾਈ ਸਾਹਿਬ ਦੀ ਇਹ ਸਭ ਤੋਂ ਪਹਿਲੀ ਪੁਸਤਕ ਹੈ। ਇਸ ਵਿੱਚ ਦੋ ਹੀ ਪ੍ਰਕਰਣ ਹਨ। ਪਹਿਲਾ ਇਹ ਕਿ ਗੁਰਬਾਣੀ ਅਕਾਲ ਪੁਰਖ ਦੇ ਗੁਣਾਂ ਦਾ ਸੰਗ੍ਰਹਿ ਹੋਣ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਕਾਲ ਪੁਰਖ ਤੋਂ ਭਿੰਨ ਨਹੀਂ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਕਦਾਚਿਤ ਬੁੱਤ ਪ੍ਰਸਤੀ ਨਹੀਂ, ਸਗੋਂ ਅਕਾਲ ਪੁਰਖ ਦੀ ਪੂਜਾ ਹੈ। ਦੂਸਰਾ ਇਹ ਕਿ ਗੁਰਬਾਣੀ ਅਕਾਲ ਪੁਰਖ ਦੇ ਗੁਣਾਂ ਦਾ ਬਿਆਨ ਹੀ ਨਹੀਂ, ਸਗੋਂ ਅਕਾਲ ਪੁਰਖ ਦੇ ਗੁਣਾਂ ਦਾ ਪੁੰਜ ਹੈ, ਜੋ ਗੁਰੂ ਨਾਨਕ ਦੇ ਦੱਸਾਂ ਜਾਮਿਆਂ ਵਿੱਚ ਹਲੂਲ ਹੋਏ। ਅਕਾਲੀ

ਜੋਤਿ ਅਦਿੱਸ ਹੈ ਜੋ ਕਿ ਆਪਣੇ ਸਮੱਗਰ ਗੁਣਾਂ ਰਾਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਿਰਾਜਮਾਨ ਹੈ।

ਇਹ ਮਜ਼ਮੂਨ ਭਾਵੇਂ ਬੜੇ ਹੀ ਗੂੜ੍ਹ ਭਾਵਾਂ ਵਾਲਾ ਹੈ, ਪ੍ਰੰਤੂ ਪੁਸਤਕ ਸਵਾਲ ਜਵਾਬ ਦੇ ਰੂਪ ਵਿੱਚ ਲਿਖੀ ਹੋਣ ਕਰਕੇ ਸੁਆਦਲੀ ਤੇ ਸਰਲ ਹੈ। ਇਸ ਪੁਸਤਕ ਨੇ ਕਈਆਂ ਦੇ ਸ਼ੰਕੇ ਨਵਿਰਤ ਕੀਤੇ ਹਨ ਤੇ ਅਨੇਕਾਂ ਨੂੰ ਗੁਰਬਾਣੀ ਦੇ ਅਨਿੰਨ ਸ਼ਰਧਾਲੂ ਬਣਾਇਆ ਹੈ।

### ੧੪. ਗੁਰਮਤਿ-ਸੱਚ ਨਿਰਣੇ

ਸੱਚ ਦਾ ਸਰੂਪ ਤੇ ਇਸ ਦੀ ਵਿਆਖਿਆ ਜਿਵੇਂ ਤੇ ਜਿਤਨੇ ਵਿਸਥਾਰ ਨਾਲ ਗੁਰਬਾਣੀ ਵਿੱਚ ਕੀਤੀ ਗਈ ਹੈ, ਇਹ ਦੁਨੀਆਂ ਵਿੱਚ ਅਦੁੱਤੀ ਹੈ, ਅਥਵਾ 'ਸੱਚ ਸਿਧਾਂਤ' ਦੀ ਪੂਰਨਤਾ ਤੇ ਵਿਲੱਖਣਤਾ ਦਾ ਥਾਹੁ ਕੇਵਲ ਗੁਰੂ ਘਰ ਵਿੱਚੋਂ ਹੀ ਲੱਭਦਾ ਹੈ। ਅੱਜ ਤਕ 'ਸੱਚ ਦੀ ਟੋਲ' ਸੰਬੰਧੀ ਕੋਈ ਵੱਖਰੀ ਪੁਸਤਕ ਪ੍ਰਕਾਸ਼ਤ ਨਹੀਂ ਹੋਈ। ਭਾਈ ਸਾਹਿਬ ਜੀ ਨੇ ਇਸ ਵਿਸ਼ੈ ਤੇ ਇਹ ਪਹਿਲੀ ਪੁਸਤਕ ੧੯੪੪ ਵਿੱਚ ਸ੍ਰੀ ਨਗਰ, ਕਸ਼ਮੀਰ ਵਿਖੇ ਲਿਖੀ ਸੀ, ਜਿਸ ਦੇ ਸਾਰੇ ੧੯ ਪ੍ਰਕਰਣ ਹਨ। ਸੱਚ ਦੇ ਸੰਬੰਧ ਵਿੱਚ ਗੁਰਬਾਣੀ ਦੇ ਚਾਨਣ ਹੇਠ ਵੱਖੋ ਵੱਖ ਪੱਖਾਂ ਤੇ ਡੂੰਘੀ ਵਿਚਾਰ ਕੀਤੀ ਗਈ ਹੈ।

### ੧੫. ਜੋਤਿ ਵਿਗਾਸ (ਕਵਿਤਾ)

ਇਹ ਪੁਸਤਕ ਉੱਚ ਪ੍ਰਮਾਰਥੀ ਰੰਗਾਂ ਵਾਲੀ ਅਦਭੁੱਤ ਕਵਿਤਾ ਹੈ, ਜਿਸ ਵਿੱਚ ਭਾਈ ਸਾਹਿਬ ਜੀ ਨੇ ਨਾਮ ਬਾਣੀ ਦੇ ਪ੍ਰਤਾਪ ਕਰਕੇ ਜੋ ਉੱਚ ਆਤਮਕ ਨਜ਼ਾਰੇ ਪੇਖੇ, ਜੋ ਗੁਰਮਤਿ ਦੇ ਗੁੱਝੇ ਭੇਦ ਉਨ੍ਹਾਂ ਦੇ ਤਜਰਬੇ ਵਿੱਚ ਆਏ, ਉਹਨਾਂ ਨੂੰ ਪ੍ਰੇਮ ਰੰਗਣ ਵਿੱਚ ਰੰਗੀਜ ਕੇ ਬੜੀ ਅਲੌਕਿਕ ਕਵਿਤਾ ਦੁਆਰਾ ਪ੍ਰਗਟ ਕੀਤਾ ਹੈ। ਇਸ ਦੇ ਪੜ੍ਹਨ ਤੋਂ ਭਾਈ ਸਾਹਿਬ ਜੀ ਦੀ ਉੱਚ ਆਤਮਕ ਮੰਜ਼ਲਾਂ ਵਿੱਚ ਆਰੂੜ ਹੋਈ ਬ੍ਰਿਤੀ ਦੀ ਬਿਸਮਾਦੀ ਦਸ਼ਾ ਦਾ ਪਤਾ ਲਗਦਾ ਹੈ।

ਇਹ ਕਾਵਿ ਰਚਨਾ ਅਕਾਲ ਪੁਰਖ ਦੇ ਦਰਸ਼ਨਾਂ ਦੀ ਯਾਚਨਾਂ ਤੋਂ ਸ਼ੁਰੂ ਹੋ ਕੇ ਦਰਸ਼ਨ ਗੁਲਜ਼ਾਰ ਤੇ ਜੋਤਿ ਰਸ ਦੇ ਵਿਭਾਗ ਵਿੱਚ ਸਮਾਪਤ ਹੁੰਦੀ ਹੈ। ਸਾਰੀ ਪੁਸਤਕ ਵਿੱਚ ਰੂਹਾਨੀਅਤ ਦੇ ਵੱਖੋ ਵੱਖ ਚਿਤਰਕਾਰਾਂ ਦਾ ਬਿਆਨ ਪ੍ਰੇਮ-ਵਲਵਲੇ ਦੇ ਉਠਾਓ ਤੇ ਲਹਰਾਓ ਵਿੱਚ ਲੜੀ ਬੱਝਵਾਂ ਚਲ ਰਿਹਾ ਹੈ। ਪੁਸਤਕ ਕੀ ਹੈ, ਗੁਰਮਤਿ ਵਿਆਖਿਆ ਦੀ ਅਦਭੁੱਤ ਛੰਦਾਵਲੀ ਹੈ, ਜਿਸ ਵਿੱਚ ਗੁਰਮਤਿ ਨਾਮ ਸਿਮਰਨ ਤੇ ਗੁਰਮਤਿ ਰਹਿਤ ਮਰਿਯਾਦਾ ਦਾ ਨਿਰਣਾ ਹੈ।

ਇਹ ਕਵਿਤਾਵਲੀ ਕਿਵੇਂ ਸਫ਼ੁਰਨ ਹੋਈ, ਬੰਦੀਖਾਨੇ ਵਿੱਚ ਲਿਖਣ ਦਾ ਵਸੀਲਾ ਕਿਵੇਂ ਬਣਿਆ, ਕਿਵੇਂ ਗ਼ੈਬੀ ਤੌਰ ਤੇ ਪੈਂਸਲ ਹੱਥ ਵਿੱਚ ਆਈ ਇਤਿਆਦਿ, ਇਹ ਆਪਣੇ ਆਪ ਵਿੱਚ ਇਕ ਅਦਭੁੱਤ ਕਥਾ ਹੈ, ਜੋ ਪੁਸਤਕ ਦੀ ਉਥਾਨਕਾ ਵਿੱਚ ਬੜੇ ਅਲੌਕਿਕ ਢੰਗ ਨਾਲ ਪ੍ਰਗਟ ਕੀਤੀ ਗਈ ਹੈ।

ਪ੍ਰਮਾਰਥ ਦੇ ਪਾਂਧੀਆਂ ਲਈ ਇਹ ਪੁਸਤਕ ਬੇਨਜ਼ੀਰ ਤੋਹਫ਼ਾ ਹੈ। ਇਹ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ, ਕਿ ਅੱਜ ਤਕ ਇਹੋ ਜਿਹੀ ਅਦੁੱਤੀ ਕਵਿਤਾ ਗੁਰਮਤਿ ਤੇ ਆਤਮਕ ਮੰਜ਼ਲਾਂ ਦੀ ਪਹਿਚਾਨ ਵਿੱਚ ਉਡਾਰੀਆਂ ਸੰਬੰਧੀ ਪਹਿਲੀ ਹੀ ਲਿਖੀ ਗਈ ਹੈ। ਜੋ ਸੱਜਣ ਇਸ ਲਿਖਤ ਨੂੰ ਪੜ੍ਹਨਗੇ ਉਹ ਵੇਖਣਗੇ, ਕਿ ਇਹ ਮਹਾਂ ਕਾਵਿ ਆਪਣੀ ਮਿਸਾਲ ਆਪ ਹੀ ਹੈ।

### ੧੬. ਦਰਸ਼ਨ ਝਲਕਾਂ (ਕਵਿਤਾ)

ਇਸ ਪੁਸਤਕ ਵਿੱਚ ਭਾਈ ਸਾਹਿਬ ਜੀ ਦੀਆਂ ਰਚਿਤ ੨੪ ਕਵਿਤਾਵਾਂ ਹਨ, ਜੋ ਭਾਂਤ ਭਾਂਤ ਦੇ ਛੰਦਾਂ, ਕਬਿਤ, ਸਵੱਯੇ, ਕਾਫ਼ੀਆਂ, ਬੈਂਤਾਂ ਆਦਿ ਵਿੱਚ ਹਨ। ਇਹ ਪ੍ਰਮਾਰਥੀ ਰੰਗਾਂ ਦੀਆਂ ਭਗਤੀ ਭਾਵ ਵਾਲੀਆਂ ਫਕੀਰੀ ਕਵਿਤਾਵਾਂ ਹਨ, ਜਿਨ੍ਹਾਂ ਵਿੱਚ ਬੋਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ, ਅਰਥਾਤ ਗੁਰਮੁਖੀ ਬੋਲੀ ਵਰਤੀ ਗਈ ਹੈ।

ਭਾਈ ਸਾਹਿਬ ਜੀ ਨੇ ਇਹਨਾਂ ਕਵਿਤਾਵਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਦਸਮੇਸ਼ ਜੀ ਦੇ ਪ੍ਰਤੱਖ ਦਰਸ਼ਨ ਨਜ਼ਾਰਿਆਂ ਤੇ ਅਕਾਲ ਪੁਰਖ ਦੇ ਜੋਤਿ ਸਰੂਪੀ ਦਰਸ਼ਨ ਝਲਕਾਰਿਆਂ ਦਾ ਵਰਨਣ ਕਰਦੇ ਹੋਏ, ਨਾਭ ਕਮਲ, ਦਸਮ ਦੁਆਰ, ਹਿਰਦੇ ਤੇ ਅਨਹਦ ਸ਼ਬਦ ਸੰਬੰਧੀ ਭੇਦਾਂ ਬਾਰੇ ਬੜੀ ਭਾਵ ਪੂਰਤ ਰਚਨਾ ਰਚੀ ਹੈ। ਇਹਨਾਂ ਗੱਲਾਂ ਵੱਲ ਖਾਸ ਇਸ਼ਾਰੇ ਹਨ ਕਿ ਨਾਮ ਜਪਣ ਨਾਲ ਜੋਤਿ ਵਿਗਾਸ, ਅਨਹਦ ਸ਼ਬਦ ਤੇ ਸਤਿਗੁਰਾਂ ਦੇ ਜੋਤਿ ਸਰੂਪੀ ਦਰਸ਼ਨਾਂ ਦੀ ਪ੍ਰਾਪਤੀ ਹੁੰਦੀ ਹੈ ਤੇ ਹੋਰ ਅਲੌਕਿਕ ਪ੍ਰਮਾਰਥੀ ਰੰਗ ਪੇਖਣ ਪਰਖਣ ਵਿੱਚ ਆਉਂਦੇ ਹਨ। ਭਾਈ ਸਾਹਿਬ ਨੇ ਜਿਸ ਤਰ੍ਹਾਂ ਪ੍ਰਤੱਖ ਦਰਸ਼ਨਾਂ ਦੇ ਨਜ਼ਾਰੇ ਤੇ ਆਤਮਕ ਵਿਗਾਸ ਦੇ ਅਨੰਦ ਤੇ ਗੋਝ ਪ੍ਰਮਾਰਥੀ ਰੰਗਾਂ ਨੂੰ ਯਥਾਵਤ ਕਵਿਤਾ ਵਿੱਚ ਪ੍ਰਗਟ ਕੀਤਾ ਹੈ, ਇਹ ਹਰ ਜ਼ਮਾਨੇ ਵਿੱਚ ਇਕ ਅਦੁੱਤੀ ਮਿਸਾਲ ਰਹੇਗੀ।

### ੧੭. ਗੁਰਮਤਿ ਗੌਰਵਤਾ

ਇਸ ਪੁਸਤਕ ਵਿੱਚ ਗੁਰਬਾਣੀ ਦੇ ਅਨੇਕਾਂ ਪ੍ਰਮਾਣ ਦੇ ਕੇ ਦੂਜੇ ਧਰਮਾਂ ਨਾਲੋਂ ਗੁਰਮਤਿ ਦੀ ਮਹਾਨਤਾ ਤੇ ਵਿਸ਼ੇਸ਼ਤਾ ਪ੍ਰਗਟ ਕੀਤੀ ਗਈ ਹੈ। ਭਾਈ ਸਾਹਿਬ

ਜੀ ਨੇ ਇਹ ਸਿੱਧ ਕੀਤਾ ਹੈ ਕਿ ਗੁਰਮਤਿ ਦੀ ਸੱਚੀ ਕਸੌਟੀ ਤੇ ਚੜ੍ਹੇ ਬਿਨਾਂ ਜਗਿਆਸੂਆਂ ਦਾ ਪ੍ਰਮਾਰਥ ਕਿਵੇਂ ਸੁੰਨਾਂ ਹੀ ਰਹਿੰਦਾ ਹੈ ਤੇ ਕੇਵਲ ਗੁਰਮਤਿ ਨਾਮ ਦਾ ਸਰਬ ਜਗਤ ਕਲਿਆਣਮਈ ਉਦੇਸ਼ ਹੀ ਕਲਜੁਗ ਅੰਦਰ ਪ੍ਰਧਾਨ ਹੈ। ਗੁਰਬਾਣੀ ਦੇ ਅਧਾਰ ਤੇ ਇਹ ਐਨ ਸਪਸ਼ਟ ਕੀਤਾ ਹੈ ਕਿ ਗੁਰੂ ਨਾਨਕ, ਦਸ਼ਮੇਸ਼, ਸ੍ਰੀ ਗੁਰੂ ਗ੍ਰੰਥ ਸਾਹਿਬ ਬਾਝੋਂ ਹੋਰ ਕੋਈ ਸੱਚਾ ਗੁਰੂ ਨਹੀਂ, ਜਿੰਨੇ ਵੀ ਹਨ ਆਪੋਂ ਬਣ ਬੈਠੇ ਡੰਮੀ ਗੁਰੂ ਹਨ। ਗੁਰੂ ਵਰੋਸਾਏ ਪੰਜਾਂ ਪਿਆਰਿਆਂ ਨੂੰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਾਬੇ ਸੱਚੀ ਗੁਰਮਤਿ ਦ੍ਰਿੜ੍ਹਾਉਣ ਤੇ ਨਾਮ ਦੀਖਿਆ ਦੇਣ ਦਾ ਅਧਿਕਾਰ ਹੈ। ਆਪ ਜੀ ਨੇ ਅਨਮਤੀ ਸਮੂਹ ਕਰਮ-ਕਾਂਡੀ ਸਾਧਨਾਂ ਦਾ ਖੰਡਨ ਕੀਤਾ ਹੈ ਅਤੇ ਇਹ ਗੱਲ ਭਲੀ ਬਿਧ ਦਰਸਾਈ ਹੈ ਕਿ ਗੁਰੂ ਨਾਨਕ ਦਸ਼ਮੇਸ਼ ਜੀ ਦੀ ਦ੍ਰਿੜ੍ਹਾਈ ਗੁਰਮਤਿ ਬਿਨਾਂ ਵਾਹਿਗੁਰੂ ਦੀ ਪ੍ਰਾਪਤੀ ਕਦਾਚਿਤ ਨਹੀਂ ਹੋ ਸਕਦੀ। ਇਹ ਪੁਸਤਕ ਗੁਰਸਿੱਖੀ ਵਿੱਚ ਵਿਸ਼ਵਾਸ ਤੇ ਦ੍ਰਿੜ੍ਹਤਾ ਉਪਜਾਉਣ ਲਈ ਅਤਿ ਸਹਾਇਕ ਹੈ।

### ੧੮. ਗੁਰਬਾਣੀ-ਲਗ-ਮਾਤ੍ਰਾਂ ਦੀ ਵਿਲੱਖਣਤਾ

ਇਸ ਪੁਸਤਕ ਵਿੱਚ ਸਤ ਸੌ ਗੁਰਬਾਣੀ ਦੇ ਪਦਾਂ ਤੇ ਅਨੇਕਾਂ ਤੁਕਾਂ ਦੀ ਵਿਆਖਿਆ ਲਗਾਂ ਮਾਤ੍ਰਾਂ ਦੇ ਨੇਮਾਂ ਅਨੁਸਾਰ ਕੀਤੀ ਗਈ ਹੈ। ਪੁਸਤਕ ਵਿੱਚ ਖਾਸ ਦੋ ਹੀ ਪ੍ਰਕਰਣ ਹਨ। ਪਹਿਲਾ ਤਾਂ ਗੁਰਬਾਣੀ ਦੇ ਪੱਦ ਲੈ ਕੇ ਉਹਨਾਂ ਦੇ ਲਗਾਂ ਮਾਤ੍ਰੀ ਨੇਮਾਂ ਅਨੁਸਾਰ ਅਰਥ ਕੀਤੇ ਗਏ ਹਨ, ਫਿਰ ਲਗਾਂ-ਮਾਤ੍ਰੀ ਨੇਮਾਂ ਦਾ ਨਿਰਣਾ ਕੀਤਾ ਗਿਆ ਹੈ। ਦੂਜਾ ਪ੍ਰਕਰਣ 'ਪਾਠ ਭੇਦ ਤੇ ਅਰਥ ਭੇਦ' ਦਾ ਹੈ। ਇਸ ਵਿੱਚ ਲਗਾਂ ਮਾਤ੍ਰਾਂ ਦੇ ਨੇਮਾਂ ਅਨੁਸਾਰ ਸ਼ੁਧ ਪਾਠ ਤੇ ਸ਼ੁਧ ਅਰਥ ਪ੍ਰਗਟ ਕੀਤੇ ਗਏ ਹਨ। ਉਦਾਹਰਣਾਂ ਦੇ ਕੇ ਲਗਾਂ-ਮਾਤ੍ਰਾਂ ਦੇ ਨੇਮ ਦਸੇ ਗਏ ਹਨ। ਗੁਰਮੁਖੀ ਵਿਆਕਰਣ ਦੇ ਨਾਲ ਨਾਲ ਉਰਦੂ, ਫ਼ਾਰਸੀ ਤੇ ਅੰਗ੍ਰੇਜ਼ੀ ਵਿਆਕਰਣ ਦੀ ਵਰਤੋਂ ਭੀ ਕੀਤੀ ਗਈ ਹੈ।

ਇਸ ਪੁਸਤਕ ਦਾ ਮੁੱਖ ਮੰਤਵ ਇਹ ਸਿਧ ਕਰਨਾ ਹੈ ਕਿ ਗੁਰਬਾਣੀ ਦੇ ਸ਼ਬਦਾਂ ਦਾ ਇਕੋ ਹੀ ਇਕ ਅਰਥ ਹੋ ਸਕਦਾ ਹੈ। ਇਸ ਲਈ ਗੁਰਬਾਣੀ ਦੇ ਸ਼ਬਦਾਂ ਦੇ ਇਕ ਦੀ ਥਾਂ ਕਈ-ਕਈ ਅਰਥ ਕਰਨਾ ਗੁਰ ਆਸ਼ੇ ਤੋਂ ਉਲਟ ਹੈ। ਇਹ ਪੁਸਤਕ ਪਾਠੀ-ਜਨਾਂ, ਕਥਾਵਾਚਕਾਂ, ਵਿਦਵਾਨਾਂ ਤੇ ਹੋਰ ਗੁਰਮਤਿ ਖੋਜੀਆਂ ਲਈ ਅਤਿ ਲਾਭਦਾਇਕ ਹੈ।

### ੧੯. ਕਥਾ ਕੀਰਤਨ

'ਅਕੱਥ ਕਥਾ' ਪੱਦ ਗੁਰਬਾਣੀ ਵਿੱਚ ਅਨੇਕਾਂ ਰੂਪਾਂ ਵਿੱਚ ਆਇਆ ਹੈ। ਜਿਤਨੇ ਵੀ ਭਾਵਾਂ ਵਿੱਚ ਇਹ ਪੱਦ ਵਰਤਿਆ ਗਿਆ, ਉਨ੍ਹਾਂ ਦੀ ਅਲੌਕਿਕ

ਹੀ ਵਿਆਖਿਆ ਭਾਈ ਸਾਹਿਬ ਜੀ ਨੇ ਇਸ ਪੁਸਤਕ ਵਿੱਚ ਪੇਸ਼ ਕੀਤੀ ਹੈ। ਆਪ ਜੀ ਨੇ ਇਸ ਮਹਾਨ ਅਧਿਆਤਮਕ ਸਿਧਾਂਤ ਦੇ ਹੇਠ ਲਿਖੇ ਭਿੰਨ-ਭਿੰਨ ਪੱਖ ਵਿਸਥਾਰ ਨਾਲ ਸਪਸ਼ਟ ਕੀਤੇ ਹਨ।

(੧) ਗੁਰਬਾਣੀ ਰਾਹੀਂ ਅਕੱਥ-ਕਥਾ (੨) ਗੁਰ-ਦੀਖਿਆ ਰੂਪ-ਕਥਾ (੩) ਹਰਿ ਕਥਾ-ਨਾਮ ਸਿਮਰਨ (੪) ਅਜੱਪਾ ਜਾਪ ਰਾਹੀਂ ਅਕੱਥ-ਕਥਾ (੫) ਅੰਮ੍ਰਿਤ-ਕਥਾ (੬) ਸਹਿਜ ਕਥਾ (੭) ਨਿਰਗੁਣ ਕਥਾ (੮) ਗੁਹਜ ਅਨੰਦ ਬਿਨੋਦੀ ਕਥਾ (੯) ਕੀਰਤਨ ਰਾਹੀਂ ਅਕੱਥ ਕਥਾ (੧੦) ਸਾਧ ਜਨਾਂ ਦੀ ਅਚਰਜ ਕਥਾ।

ਭਾਈ ਸਾਹਿਬ ਜੀ ਨੇ ਇਹ ਭੀ ਸਪਸ਼ਟ ਕੀਤਾ ਹੈ, ਕਿ ਗੁਰਬਾਣੀ ਵਿੱਚ ਜਿਥੇ ਕਿਤੇ ਵੀ 'ਕਥਾ' ਜਾਂ 'ਅਕੱਥ-ਕਥਾ' ਸ਼ਬਦ ਆਇਆ ਹੈ, ਉਹ ਇਤਿਹਾਸਕ ਕਥਾ ਜਾਂ ਗੁਰਬਾਣੀ ਦੀ ਵਿਆਖਿਆ ਵਿਚਾਰ ਵਾਲੀ ਕਥਾ ਉਤੇ ਕਦਾਚਿਤ ਨਹੀਂ ਘਟਦਾ।

### ੨੦. ਸਚਖੰਡ ਦਰਸ਼ਨ

ਇਸ ਪੁਸਤਕ ਵਿੱਚ ਸ੍ਰੀ ਜਪੁ ਜੀ ਸਾਹਿਬ ਵਿੱਚ ਆਏ ਪੰਜਾਂ ਖੰਡਾਂ ਦਾ ਗੁਰਬਾਣੀ ਦੀ ਰੌਸ਼ਨੀ ਅੰਦਰ ਰਸਦਾਇਕ ਨਿਰਣਾ ਕੀਤਾ ਗਿਆ ਹੈ। ਇਹ ਖੰਡ ਕੇਵਲ ਮਾਨਸਕ ਜਾਂ ਆਤਮਕ ਅਵੱਸਥਾਵਾਂ ਹੀ ਨਹੀਂ, ਬਲਕਿ ਇਹ ਖੰਡ ਵਾਸਤਵ ਵਿੱਚ ਹੈਨ ਤੇ ਉਥੇ ਤਕ ਨਾਮ ਅਭਿਆਸ ਕਮਾਈ ਦੁਆਰਾ ਰਸਾਈ ਹੋ ਸਕਦੀ ਹੈ। ਇਹ ਗੁਰਬਾਣੀ ਦੇ ਆਧਾਰ ਤੇ ਹੀ ਨਹੀਂ, ਸਗੋਂ ਇਉਂ ਭਾਸਦਾ ਹੈ ਕਿ ਇਨ੍ਹਾਂ ਖੰਡਾਂ ਦੇ ਪ੍ਰਤੱਖ ਦਰਸ਼ਨ ਕਰਕੇ ਹੀ ਇਹ ਪੁਸਤਕ ਲਿੱਖੀ ਹੈ। ਸੱਚਮੁਚ ਇਹ ਪੁਸਤਕ ਪੰਜਾਂ ਖੰਡਾਂ ਦੀ ਵਿਆਖਿਆ ਬਾਰੇ ਅਦੁੱਤੀ ਸੁਗਾਤ ਹੈ।

### ੨੧. ਗੁਰਮਤਿ ਰਮਜ਼ਾਂ

ਇਸ ਟ੍ਰੈਕਟ ਵਿੱਚ ਗੁਰਮਤਿ ਦੇ ਗੂੜ ਵਿਸ਼ਿਆਂ ਤੇ ਆਤਮਕ ਗਿਆਨ ਸੰਬੰਧੀ ਨਿਰਣਾ ਕੀਤਾ ਗਿਆ ਹੈ। ਫੇਰ ਨਾਮ ਸਿਮਰਣ ਬਾਰੇ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਖੋਲ੍ਹ ਕੇ ਵਿਆਖਿਆ ਕੀਤੀ ਗਈ ਹੈ। ਇਸੇ ਪ੍ਰਕਰਣ ਵਿੱਚ 'ਵਾਹਿਗੁਰੂ' ਗੁਰਮੰਤ੍ਰ ਦੇ ਜਾਪ ਬਾਰੇ ਐਸਾ ਸਪਸ਼ਟ ਨਿਰਣਾ ਕੀਤਾ ਗਿਆ ਹੈ ਕਿ ਪ੍ਰਮਾਰਥ ਦੇ ਖੋਜੀਆਂ ਲਈ ਸ਼ੰਕੇ ਦੀ ਗੁੰਜਾਇਸ਼ ਨਹੀਂ ਰਹਿਣ ਦਿਤੀ।

### ੨੨. ਵਾਹਿਗੁਰੂ ਸਿਮਰਣ

ਇਸ ਟ੍ਰੈਕਟ ਵਿੱਚ ਗੁਰਮਤਿ ਨਾਮ ਤੇ ਗੁਰਬਾਣੀ ਜਪਣ, ਸਿਮਰਨ ਤੇ

ਕੀਰਤਨ ਆਦਿ ਪਹਿਲੂਆਂ ਦੀ ਵਿਆਖਿਆ ਕੀਤੀ ਗਈ ਹੈ ਅਤੇ ਗੁਰਮਤਿ ਦੇ ਗੁੱਝੇ ਭੇਦ ਸੰਖੇਪ ਰੂਪ ਵਿੱਚ ਪ੍ਰਗਟ ਕੀਤੇ ਗਏ ਹਨ। ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਬਾਣੀ ਤੇ ਗੁਰਮੰਤ੍ਰ 'ਵਾਹਿਗੁਰੂ' ਦੀ ਕਲਾ ਲੋਕ-ਪਰਲੋਕ ਦਾ ਸੁਖ ਦੇਣ ਵਾਲੀ ਹੈ।

## ੨੩. ਅੰਮ੍ਰਿਤ ਕੀ ਹੈ?

ਇਸ ਟ੍ਰੈਕਟ ਵਿੱਚ ਅੰਮ੍ਰਿਤ ਕੀ ਹੈ? ਅੰਮ੍ਰਿਤ ਦੀ ਪ੍ਰਾਪਤੀ ਕਿਥੋਂ ਤੇ ਕਿਵੇ ਹੁੰਦੀ ਹੈ? ਇਸ ਦੀ ਪ੍ਰਾਪਤੀ ਦੀ ਵਿਧੀ ਤੇ ਇਸ ਦੇ ਗੁਣ ਦਸੇ ਹੋਏ ਹਨ। ਨਾਲ ਹੀ ਇਹ ਭੀ ਦਸਿਆ ਹੈ ਕਿ ਖੰਡੇ ਦਾ ਅੰਮ੍ਰਿਤ ਛਕਣਾਂ ਕਿਉਂ ਜ਼ਰੂਰੀ ਹੈ ਤੇ ਇਹ ਗੁਰੂ ਘਰ ਤੋਂ ਬਿਨਾਂ ਹੋਰ ਕਿਤੋਂ ਪ੍ਰਾਪਤ ਨਹੀਂ ਹੋ ਸਕਦਾ। ਭਾਈ ਸਾਹਿਬ ਜੀ ਇਹ ਗੱਲ ਸਪਸ਼ਟ ਕਰਦੇ ਹਨ ਕਿ ਅੰਮ੍ਰਿਤ ਛੱਕਣ ਸਮੇਂ ਜਗਿਆਸੂ ਨੂੰ ਇਕ ਨਵਾਂ ਜਨਮ ਮਿਲਦਾ ਹੈ ਅਤੇ ਪੰਜਾਂ ਪਿਆਰਿਆਂ ਦੀ ਪੂਰਨ ਯੋਗਤਾ ਤੇ ਜਗਿਆਸੂ ਦੇ ਅਧਿਕਾਰ ਅਨੁਸਾਰ ਜਦ ਨਾਮ ਦ੍ਰਿੜ੍ਹ ਕਰਾਇਆ ਜਾਏ ਤਾਂ ਅਵੱਸ਼ ਕਲਾ ਵਰਤਦੀ ਹੈ। ਖੰਡੇ ਦਾ ਅੰਮ੍ਰਿਤ ਛੱਕ ਕੇ ਜਿਹੜਾ ਗੁਰੂ ਦਾ ਸਿੱਖ ਗੁਰਮੰਤ੍ਰ ਦੀ ਅਰਾਧਣਾ ਨਹੀਂ ਕਰਦਾ, ਉਹ ਗੁਰਸਿੱਖੀ ਵਿੱਚ ਤਾਂ ਜ਼ਰੂਰ ਆ ਜਾਂਦਾ ਹੈ, ਪਰ ਆਤਮ ਰਸ ਤੋਂ ਵਾਂਝਾ ਰਹਿੰਦਾ ਹੈ।

## ੨੪. ਅੰਮ੍ਰਿਤ ਕਲਾ

ਇਸ ਪੁਸਤਕ ਵਿੱਚ ਹੇਠ ਲਿਖੀਆਂ ਗੁਰਮਤਿ ਗੱਲਾਂ ਦਾ ਨਿਰਣਾ ਕੀਤਾ ਗਿਆ ਹੈ:-

ਅੰਮ੍ਰਿਤ ਕਿਉਂ ਛਕਾਇਆ ਜਾਂਦਾ ਹੈ? ਅੰਮ੍ਰਿਤ ਕਲਾ ਕਿਵੇਂ ਵਰਤਦੀ ਹੈ ਤੇ ਕਿਵੇਂ ਕਾਇਮ ਰਹਿ ਸਕਦੀ ਹੈ? ਅੰਮ੍ਰਿਤ ਕਲਾ ਤੋਂ ਅੰਮ੍ਰਿਤਧਾਰੀ ਕਿਵੇਂ ਡਿਗਦਾ ਤੇ ਸਖਣਾਂ ਹੋ ਜਾਂਦਾ ਹੈ? ਮੁੜ ਪਤਿਤ ਅਰਥਾਤ ਡਿੱਗੇ ਹੋਏ ਨੂੰ ਅੰਮ੍ਰਿਤ ਛੱਕਣ ਦੀ ਫੇਰ ਕਿਉਂ ਲੋੜ ਹੈ? ਇਹ ਸਾਰਾ ਨਿਰਣਾ ਬੜੇ ਸਾਰਥਕ ਰੂਪ ਵਿੱਚ, ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਕੀਤਾ ਗਿਆ ਹੈ।

## ੨੫. ਨਾਮ ਦਾ ਦਾਤਾ ਤੇ ਸਿਮਰਨ ਦਾਤਾ ਸਤਿਗੁਰੂ

ਇਸ ਪੁਸਤਕ ਵਿੱਚ ਇਹ ਦਸਿਆ ਗਿਆ ਹੈ ਕਿ ਧੁਰੋਂ ਪਠਾਏ ਸੱਚੇ ਸਤਿਗੁਰੂ ਕੇਵਲ ਦਸ ਗੁਰੂ ਸਾਹਿਬਾਨ ਹੀ ਹੋਏ ਹਨ, ਜਿਨ੍ਹਾਂ ਵਿੱਚ ਅਕਾਲੀ ਜੋਤਿ ਹਲੂਲ ਹੋਈ ਤੇ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਕਾਲ ਪੁਰਖ ਦੇ ਗੁਣਾਂ ਦਾ ਪੁੰਜ ਹੁੰਦੇ ਹੋਏ ਪ੍ਰਤੱਖ ਗੁਰੂ ਹਨ। ਇਨ੍ਹਾਂ ਦੀ ਤਾਬਿਆ ਪੰਜ ਪਿਆਰੇ ਹੀ ਨਾਮ (ਗੁਰਮੰਤ੍ਰ)

ਦੇਣ ਦੇ ਅਧਿਕਾਰੀ ਹਨ, ਹੋਰ ਕੋਈ ਇਕੱਲਾ ਸਾਧ-ਸੰਤ ਭਾਵੇਂ ਉਹ ਕਿੰਨਾਂ ਭੀ ਉੱਚਾ ਕਿਉਂ ਨਾ ਹੋਵੇ, ਗੁਰਮੰਤ੍ਰ ਨਹੀਂ ਦੇ ਸਕਦਾ ਅਤੇ ਨਾ ਹੀ ਕੋਈ ਸਾਧ ਸੰਤ ਦੇਹਧਾਰੀ ਗੁਰੂ ਹੋ ਸਕਦਾ ਏ। ਭਾਈ ਸਾਹਿਬ ਜੀ ਨੇ ਇਹ ਭੀ ਸਪਸ਼ਟ ਕੀਤਾ ਹੈ ਕਿ 'ਵਾਹਿਗੁਰੂ' ਗੁਰਮੰਤ੍ਰ ਹੀ ਅਕਾਲ ਪੁਰਖ ਦਾ ਨਿਜ ਸੰਕੇਤਿਆਂ ਸਤਿਨਾਮ ਹੈ, ਇਸ ਤੋਂ ਬਿਨਾਂ ਹੋਰ ਸਭ ਨਾਮ ਲੋਕਾਂ ਦੇ ਰਚੇ ਹੋਣ ਕਰਕੇ ਕਿਰਤਮ ਨਾਮ ਹੀ ਹਨ।

### ੨੬. ਸਿੱਖ ਕੌਣ ਹੈ?

ਇਸ ਟ੍ਰੈਕਟ ਵਿੱਚ ਇਹ ਸਪਸ਼ਟ ਕੀਤਾ ਗਿਆ ਹੈ ਕਿ ਸਿੱਖ ਉਹੀ ਹੈ, ਜੋ ਗੁਰੂ ਦਾ ਭਾਣਾ ਮੰਨਦਾ ਹੋਇਆ ਖੰਡੇ ਦਾ ਅੰਮ੍ਰਿਤ ਛੱਕ ਕੇ ਤਿਆਰ ਬਰ ਤਿਆਰ ਸਿੰਘ ਸਜਦਾ ਹੈ। ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕੇ ਬਿਨਾਂ, ਰਹਿਤ ਮਰਿਯਾਦਾ ਦੀ ਪਾਲਣਾ ਕੀਤੇ ਬਿਨਾਂ, ਕੋਈ ਪ੍ਰਾਣੀ ਗੁਰੂ ਦਾ ਸਿੱਖ ਨਹੀਂ ਅਖਵਾ ਸਕਦਾ। ਭਾਈ ਸਾਹਿਬ ਜੀ ਨੇ ਇਹ ਭੀ ਨਿਰਣਾ ਕੀਤਾ ਹੈ ਕਿ 'ਸਹਿਜਧਾਰੀ' ਸਿੱਖ ਉਹ ਹੈ, ਜਿਸ ਨੇ ਅਜੇ ਤਕ ਅੰਮ੍ਰਿਤ ਦੀ ਦਾਤ ਪ੍ਰਾਪਤ ਨਾ ਕੀਤੀ ਹੋਵੇ, ਪਰ ਅੰਮ੍ਰਿਤ ਛੱਕਣ ਲਈ ਤਿਆਰੀਆਂ ਕਰ ਰਿਹਾ ਹੋਵੇ ਅਤੇ ਕਿਸੇ ਮੋਨੇ ਸੱਜਣ, ਜਿਸ ਨੂੰ ਗੁਰੂ ਘਰ ਤੇ ਸ਼ਰਧਾ ਹੋਵੇ, ਉਸਨੂੰ ਤਾਂ ਕੇਵਲ 'ਸ਼ਰਧਾਲੂ' ਹੀ ਕਹਿਣਾ ਯੋਗ ਹੈ।

### ੨੭. ਉਮਰ ਕੈਦੀ ਦਾ ਸੁਪਨਾ

ਇਸ ਟ੍ਰੈਕਟ ਵਿੱਚ ਇਕ ਉੱਚ ਆਤਮਕ ਸਿਖਿਆ ਪੂਰਤ ਕਹਾਣੀ ਹੈ, ਜਿਸ ਤੋਂ ਆਦਮੀ ਨੂੰ ਮਨ ਦੀ ਹਾਲਤ, ਮਾਇਆ ਦਾ ਪ੍ਰਭਾਵ ਤੇ ਮੁਕਤੀ ਪ੍ਰਾਪਤ ਹੋਣ ਦੇ ਸਾਧਨਾਂ ਦਾ ਬੜੇ ਸੌਖੇ ਢੰਗ ਨਾਲ ਪਤਾ ਲਗਦਾ ਹੈ। ਇਹ ਨਿਰੀ ਕਹਾਣੀ ਹੀ ਨਹੀਂ, ਸਗੋਂ ਉੱਚੇ ਸੁਰਤ-ਮੰਡਲਾਂ ਵਿੱਚ ਜਾ ਕੇ ਆਤਮਕ ਅਵੱਸਥਾ ਨੂੰ ਅਨੁਭਵ ਕਰਨ ਦੀ ਹਾਲਤ ਨੂੰ ਕਹਾਣੀ ਦੀ ਸ਼ਕਲ ਵਿੱਚ ਪ੍ਰਗਟ ਕੀਤਾ ਗਿਆ ਹੈ, ਜੋ ਕਿ ਲਿਖਾਰੀ ਦੀ ਵਿਦਵਤਾ ਦਾ ਕਮਾਲ ਤੇ ਕੋਮਲ ਹੁਨਰ ਹੈ।

### ੨੮. ਅਦ੍ਰਿਸ਼ਟ ਵਾਹਿਗੁਰੂ ਤੇ ਪ੍ਰਤੱਖ ਦਰਸ਼ਨ

ਗੁਰਮਤਿ ਤੋਂ ਸਖਨੀ ਲੋਕਾਈ ਦ੍ਰਿਸ਼ਟਮਾਨ ਪਦਾਰਥਾਂ ਦੇ ਪਿੱਛੇ ਹੀ ਰੁੱਜੀ ਫਿਰਦੀ ਹੈ। ਭਾਈ ਸਾਹਿਬ ਨੇ ਇਹ ਨਿਰਣਾ ਕੀਤਾ ਹੈ ਕਿ ਅਦ੍ਰਿਸ਼ਟ ਵਾਹਿਗੁਰੂ ਦੇ ਪ੍ਰਤੱਖ ਦਰਸ਼ਨ ਕਰਾਉਣ ਦੀ ਸਮਰੱਥਾ ਕੇਵਲ ਗੁਰਮਤਿ ਨਾਮ ਅਭਿਆਸ ਕਮਾਈ ਨੂੰ ਹੀ ਹੈ ਤੇ ਅਕਾਲ ਪੁਰਖ ਨੂੰ ਸਾਂਗੋ ਪਾਂਗ ਦੇਖਣ ਦਿਖਾਉਣਹਾਰਾ ਗੁਰੂ ਨਾਨਕ ਸਾਹਿਬ ਤੋਂ ਬਿਨਾਂ ਨਾ ਕੋਈ ਅੱਜ ਤਕ ਜਨਮਿਆ ਹੈ ਤੇ ਨਾ ਹੀ ਜਨਮੇਗਾ ਤੇ ਓਹੀ ਗੁਰੂ ਨਾਨਕ ਜੋਤਿ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਦੇਮਾਨ ਹੋ ਕੇ ਸ੍ਰਿਸ਼ਟੀ

ਉਧਾਰ ਦਾ ਕੇਵਲ ਇਕੋ ਇਕ ਸਾਧਨ ਹੈ। ਆਪ ਜੀ ਨੇ ਇਹ ਸਪਸ਼ਟ ਕੀਤਾ ਹੈ ਕਿ ਵਾਹਿਗੁਰੂ ਦੇ ਪਰਤੱਖ ਦਰਸ਼ਨ ਜ਼ਰੂਰ ਬਰ ਜ਼ਰੂਰ ਹੋ ਜਾਂਦੇ ਹਨ ਬਸ਼ਰਤੇ ਕਿ ਸੱਚੀ ਗੁਰਮਤਿ ਦੇ ਅਧੀਨ ਹੋ ਕੇ ਅਤੁੱਟ ਨਾਮ ਅਭਿਆਸ ਕਮਾਈ ਕੀਤੀ ਜਾਵੇ।

### ੨੯. ਕੋ ਵਿਰਲਾ ਗੁਰਮਤਿ ਚਲੇ ਜੀਓ

ਇਸ ਟ੍ਰੈਕਟ ਵਿੱਚ ਭਾਈ ਸਾਹਿਬ ਜੀ ਨੇ ਦਸਿਆ ਹੈ ਕਿ ਆਮ ਲੋਕ ਦੁਨੀਆਂ ਦੀ ਦੇਖਾ ਦੇਖੀ ਗੁਰਮਤਿ ਦੇ ਨਿਰਾਲੇ ਤੇ ਵਿਸ਼ੇਸ਼ ਅਸੂਲਾਂ ਨੂੰ ਛੱਡ ਕੇ ਸੁਖ ਰਹਿਣੀ ਵਿੱਚ ਫਸੀ ਜਾਂਦੇ ਹਨ। ਦਸਮੇਸ਼ ਪਿਤਾ ਦੀ ਦ੍ਰਿੜਾਈ ਗੁਰਮਤਿ ਰਹਿਤ ਬਹਿਤ ਵਿਲੱਖਣ ਤੇ ਗਾਖੜੀ ਹੈ, ਜਿਸ ਤੇ ਕੋਈ ਵਿਰਲੇ ਹੀ ਚਲਦੇ ਹੋਏ ਪ੍ਰਮਾਰਥਕ ਰਮਜ਼ਾਂ ਨੂੰ ਸਮਝਦੇ ਤੇ ਉਨ੍ਹਾਂ ਦਾ ਅਨੰਦ ਮਾਣਦੇ ਹਨ।

### ੩੦. ਸਿੰਘਾਂ ਦਾ ਪੰਥ ਨਿਰਾਲਾ

ਭਾਈ ਸਾਹਿਬ ਨੇ ਇਸ ਟ੍ਰੈਕਟ ਵਿੱਚ ਖਾਲਸਾ ਜੀ ਦਾ ਪੰਜ ਕਕਾਰੀ ਨਿਰਾਲਾਪਨ ਸਿੰਘਣੀਆਂ ਤੇ ਸਿੰਘਾਂ ਲਈ ਇਕੋ ਜਿਹਾ ਹੋਣਾ ਤੇ ਉਸ ਦੇ ਤੇਜ਼ ਪ੍ਰਤਾਪ ਨੂੰ ਬਹੁਤ ਹੀ ਸੁੰਦਰ ਢੰਗ ਨਾਲ ਦਰਸਾਇਆ ਹੈ। ਆਪ ਜੀ ਨੇ ਅੱਜ ਕਲ੍ਹ ਦੇ ਫੈਸ਼ਨ ਪ੍ਰਸਤੀ ਦੀ ਭੈੜ, ਦਾੜ੍ਹੀ ਕੇਸਾਂ ਦੀ ਬੇਅਦਬੀ ਦੇ ਕੋਝੇ ਰਿਵਾਜਾਂ ਤੇ ਤਮਾਕੂ ਨੋਸ਼ੀ ਦੀ ਕੜੀ ਨਿਖੇਧੀ ਕੀਤੀ ਹੈ।

### ੩੧. ਸੱਚੀਆਂ ਦਾੜ੍ਹੀਆਂ

ਇਸ ਟ੍ਰੈਕਟ ਵਿੱਚ ਦਸਿਆ ਗਿਆ ਹੈ ਕਿ ਗੁਰਮਤਿ ਵਿੱਚ ਪ੍ਰਕਾਸ਼ (ਖੁਲ੍ਹੀਆਂ) ਦਾੜ੍ਹੀਆਂ ਹੀ ਪ੍ਰਵਾਨ ਹਨ ਤੇ ਦਾੜ੍ਹੀ ਬੰਨਣ ਵਾਲੇ ਦਾੜ੍ਹੇ ਦਾ ਪ੍ਰਕਾਸ਼ ਕਰਨ ਤੋਂ ਕਿਉਂ ਗੁਰੇਜ਼ ਕਰਦੇ ਹਨ ਅਥਵਾ ਫ਼ੌਜ ਵਿੱਚ ਦਾੜ੍ਹੀ ਬੰਨਣ ਦਾ ਰਿਵਾਜ਼ ਕਿਸ ਤਰ੍ਹਾਂ ਪਿਆ। ਇਹ ਭੀ ਨਿਰਣਾ ਕੀਤਾ ਗਿਆ ਹੈ ਕਿ ਦਾੜ੍ਹੀ ਬੰਨਣਾ ਤਾਂ ਕਮਜ਼ੋਰੀ ਹੈ ਹੀ, ਪ੍ਰੰਤੂ ਦਾੜ੍ਹੀ ਲੰਮੀ ਸਾਰੀ ਰੱਖ ਕੇ ਕੁਕਰਮ ਕਰਨਾ ਹੋਰ ਭੀ ਮਾੜੀ ਗੱਲ ਹੈ।

### ੩੨. ਸੰਤ ਪੱਦ ਨਿਰਣੇ

ਗੁਰਬਾਣੀ ਵਿੱਚ 'ਸੰਤ' ਤੇ 'ਸਾਧ' ਪਦ ਬਹੁਤ ਵਾਰੀ ਵਰਤਿਆ ਗਿਆ ਹੈ। ਭਾਈ ਸਾਹਿਬ ਨੇ ਬਹੁਤ ਸਾਰੇ ਗੁਰਬਾਣੀ ਦੇ ਪ੍ਰਮਾਣ ਦੇ ਕੇ ਨਿਰਣਾ ਕੀਤਾ ਹੈ ਕਿ ਇਹ ਪੱਦ ਕਿਤੇ ਗੁਰੂ ਸਾਹਿਬ ਪ੍ਰਤੀ ਤੇ ਕਿਤੇ ਗੁਰੂ ਕੇ ਸਿੱਖਾਂ ਲਈ ਵਰਤੇ ਗਏ ਹਨ, ਪ੍ਰੰਤੂ ਇਨ੍ਹਾਂ ਤੋਂ ਛੁੱਟ ਸੰਤ ਕੋਈ ਵਖਰੀ ਸ਼੍ਰੇਣੀ ਨਹੀਂ ਹੈ। ਇਹ ਭੀ ਸਪਸ਼ਟ ਕੀਤਾ ਗਿਆ ਹੈ ਕਿ ਗੁਰੂ ਸਾਹਿਬ ਮੁੜ ਮੁੜ ਕੇ ਅਵਤਾਰ ਨਹੀਂ ਧਾਰਦੇ। ਸੋ ਇਸ ਤਰ੍ਹਾਂ ਦੇ ਖਿਆਲ ਕਰਨ ਵਾਲੇ, ਕਿ ਫਲਾਣਾ ਸੰਤ ਗੁਰੂ ਸਾਹਿਬ ਦਾ ਅਵਤਾਰ ਹੈ ਤੇ

ਫਲਾਣਾ ਸਾਧ ਫਲਾਣੇ ਗੁਰੂ ਸਾਹਿਬ ਦਾ ਸਰੂਪ ਹੈ, ਇਹ ਸਭ ਮਨਮਤ ਹੈ ਤੇ ਗੁਰਮਤਿ ਤੋਂ ਉੱਕਾ ਹੀ ਉਲਟ ਹੈ। ਗੁਰਮਤਿ ਦੇ ਕਈ ਹੋਰ ਗੂੜ੍ਹ ਵਿਸ਼ੈ ਇਸ ਪੁਸਤਕ ਵਿੱਚ ਸਮਝਾਏ ਗਏ ਹਨ।

### ੩੩. ਹਉਮੈ ਨਾਵੈ ਨਾਲ ਵਿਰੋਧ

ਇਸ ਪੁਸਤਕ ਵਿੱਚ ਇਹ ਸਮਝਾਇਆ ਗਿਆ ਹੈ ਕਿ ਜਿਵੇਂ 'ਮਾਨ' ਪੱਦ ਦੇ ਅਖਰਾਂ ਨੂੰ ਉਲਟਾ ਕਰਨ ਨਾਲ ਹੀ 'ਨਾਮ' ਪਦ ਬਣਦਾ ਹੈ, ਤਿਵੇਂ ਹਰ ਤਰ੍ਹਾਂ ਦੇ ਮਾਨ ਨੂੰ ਵਿਚੋਂ ਕੱਢਣ ਨਾਲ ਹੀ ਨਾਮ ਦਾ ਅਮਿਓ ਰੱਸ ਵਰਸਦਾ ਹੈ। ਕਿਉਂਕਿ ਹਉਮੈਂ ਦੇ ਪਸਾਰੇ ਵਿੱਚ ਨਾਮ ਕਦੀ ਵੀ ਟਿਕ ਨਹੀਂ ਸਕਦਾ। ਫੇਰ ਇਹ ਭੀ ਦਸਿਆ ਗਿਆ ਹੈ ਕਿ ਹਉਮੈਂ ਮਨਮਤਿ ਤੋਂ ਉਪਜ ਦੀ ਹੈ ਅਤੇ ਸੁਆਸ ਸੁਆਸ ਨਾਮ ਜਪਣ ਵਾਲੇ ਪੁਰਸ਼ਾਂ ਨੂੰ ਤਾਂ ਇਤਨਾ ਵੇਹਲ ਹੀ ਨਹੀਂ ਕਿ ਗੁਰਮਤਿ ਤੋਂ ਇਲਾਵਾ ਆਪਣੀ ਨਿਜ ਮਤਿ ਦਾ ਕਿਤੇ ਵਿਖਾਵਾ ਕਰਨ।

### ੩੪. ਸਿੱਖੀ ਸਿਦਕ ਤੇ ਧਰਮ ਰਖਿਆ (ਕਵਿਤਾ)

ਇਹ ਕਵਿਤਾ ਦਾ ਟ੍ਰੈਕਟ ਸਿੱਖੀ ਸਿਦਕ ਅਤੇ ਧਰਮ ਨੂੰ ਜਾਨ ਤੋਂ ਭੀ ਪਿਆਰਾ ਰੱਖਣ ਦੀ ਅਸਚਰਜ ਵਾਰਤਾ ਹੈ, ਜੋ ਭਾਈ ਸਾਹਿਬ ਦੇ ਆਤਮਕ ਬੱਲ ਤੇ ਸਿੱਖੀ ਪ੍ਰੇਮ ਨੂੰ ਪ੍ਰਗਟਾਉਂਦੀ ਹੈ। ਸਾਰੀ ਕਵਿਤਾ ਭਗਤੀ ਭਾਵ ਦੀ ਪ੍ਰੇਮ ਰੰਗਣ ਵਿੱਚ ਰੰਗੀ ਹੋਈ ਹੈ।

### ੩੫. ਆਸਤਕ ਤੇ ਨਾਸਤਕ

### ੩੬. ਨਾਮ ਸੰਬੰਧੀ ਵਿਚਾਰ

### ੩੭. ਗੁਰਮਤਿ ਸੰਬੰਧੀ ਸ਼ੰਕਿਆਂ ਤੇ ਉਟੰਕਣਾ ਦੇ ਉੱਤਰ

੧੯੩੮ ਵਿੱਚ ਬਰਮਾ ਆਦਿ ਥਾਵਾਂ ਤੋਂ ਭਾਈ ਸਾਹਿਬ ਜੀ ਨੂੰ 'ਪ੍ਰੀਤਲੜੀ' ਰਸਾਲੇ ਦੇ ਗੁਰਮਤਿ ਵਿਰੋਧੀ ਲੇਖਾਂ ਸੰਬੰਧੀ ਚਿੱਠੀਆਂ ਆਈਆਂ। ਜਿਸ ਕਰਕੇ ਉਨ੍ਹਾਂ ਨੇ ਨਾਮ ਸੰਬੰਧੀ ਤੇ ਗੁਰਮਤਿ ਬਾਰੇ ਛਪੇ ਗਲਤ ਖਿਆਲਾਂ ਤੇ ਹੋਰ ਉਟੰਕਣਾ ਦਾ ਉੱਤਰ ਦੇਣ ਲਈ ਕਈ ਲੇਖ ਲਿਖੇ, ਜੋ ੧੯੩੮ ਦੇ ਸਪਤਾਹਿਕ ਅਖ਼ਬਾਰ 'ਖਾਲਸਾ ਐਡਵੋਕੇਟ' ਤੇ 'ਖਾਲਸਾ ਸਮਾਚਾਰ' ਅੰਮ੍ਰਿਤਸਰ ਵਿੱਚ ਛਪਦੇ ਰਹੇ। ਉਹਨਾਂ ਲੇਖਾਂ ਦਾ ਸੰਗ੍ਰਹਿ ਗੁਰਮਤਿ ਦੇ ਲਾਭ ਹਿਤ ਉਪਰ ਦਿੱਤੇ ਤਿੰਨਾਂ ਟ੍ਰੈਕਟਾਂ ਵਿੱਚ ਪ੍ਰਕਾਸ਼ਤ ਕੀਤਾ ਗਿਆ ਹੈ। ਇਨ੍ਹਾਂ ਲੇਖਾਂ ਵਿੱਚ ਭਾਈ ਸਾਹਿਬ ਨੇ 'ਪ੍ਰੀਤ ਲੜੀ' ਦੇ ਲਿਖਣ ਢੰਗ ਤੇ ਭੁਲੇਖਾ ਪਾਉ ਲਿਖਤਾਂ ਦਾ ਨਿਰਣੇ ਪੂਰਬਕ ਖੰਡਨ ਕੀਤਾ ਹੈ। ਇਹ ਸਿਧਾਂਤਕ ਪ੍ਰਕਰਣ ਹਨ, ਜੋ ਕਦੇ ਬਹੇ ਨਹੀਂ ਹੋ ਸਕਦੇ। ਪਾਠਕ ਜਦੋਂ ਵੀ ਪੜ੍ਹਨਗੇ

ਲਾਭ ਹੀ ਉਠਾਉਣਗੇ ਤੇ ਸਹੀ ਚਾਨਣ ਪ੍ਰਾਪਤ ਕਰਨਗੇ।

### ੩੮. ਗਿਆਨ-ਚਾਨਣਾਂ

ਇਸ ਟ੍ਰੈਕਟ ਵਿੱਚ ਗੁਰਮਤਿ ਦਾ ਗੂੜ੍ਹ ਗਿਆਨ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਂਗ, ਸੰਖੇਪ ਤੌਰ ਤੇ ਵਿਆਖਿਤ ਕੀਤਾ ਹੋਇਆ ਹੈ। ਇਸ ਵਿੱਚ ਹੇਠ ਲਿਖੀਆਂ ਗੁਰਮਤਿ ਰਮਜ਼ਾਂ ਦਾ ਨਿਰਣਾ ਹੈ:-

(੧) ਤਿਮਰ ਅਗਿਆਨ ਕੀ ਹੈ? (੨) ਤਿਮਰ ਅਗਿਆਨ ਤੋਂ ਗਿਆਨ ਦਾ ਪ੍ਰਕਾਸ਼ ਕਿਵੇਂ ਹੁੰਦਾ ਹੈ। (੩) ਜਾਗਤ ਜੋਤ ਦੇ ਦਰਸ਼ਨ ਕਿਵੇਂ ਹੁੰਦੇ ਹਨ। (੪) ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਦਾ ਕਾਰਨ। (੫) ਗੁਰਪੁਰਬ ਮਨਾਉਣ ਦਾ ਪ੍ਰਯੋਜਨ।

### ੩੯. ਬਾਬਾ ਵੈਦ ਰੋਗੀਆਂ ਦਾ

ਇਸ ਟ੍ਰੈਕਟ ਵਿੱਚ ਇਹ ਦਸਿਆ ਗਿਆ ਹੈ ਕਿ ਸੱਚਾ ਵੈਦ ਗੁਰੂ ਨਾਨਕ ਨਿਰੰਕਾਰੀ ਹੀ ਹੈ ਅਥਵਾ ਗੁਰਬਾਣੀ ਤੇ ਗੁਰਮੰਤ੍ਰ ਹੀ ਹਉਮੈਂ ਰੋਗ ਨੂੰ ਦੂਰ ਕਰਨ ਤੇ ਚੌਰਾਸੀ ਦੇ ਗੇੜ ਨੂੰ ਮੁਕਾਉਣ ਵਾਲੀ ਸੱਚੀ ਦਵਾਈ ਹੈ, ਜਿਸ ਤੋਂ ਬਿਨਾਂ ਕਲਿਆਣ ਨਹੀਂ। ਇਹ ਭੀ ਨਿਰਣਾ ਕੀਤਾ ਗਿਆ ਹੈ ਕਿ ਇਹ ਦਵਾਈ ਕੇਵਲ ਗੁਰੂ ਘਰ ਵਿੱਚ ਹੀ ਹੈ, ਜੋ ਪੰਜਾਂ ਪਿਆਰਿਆਂ ਦੇ ਰਾਹੀਂ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਹੀ ਪ੍ਰਾਪਤ ਹੁੰਦੀ ਹੈ। ਗੁਰਮਤਿ ਰਹਿਤ ਮਰਿਯਾਦਾ ਦਾ ਧਾਰਨੀ ਹੋਣਾ, ਗੁਰਬਾਣੀ ਪੜ੍ਹਨਾ ਤੇ ਗੁਰਮੰਤ੍ਰ ਨੂੰ ਦਮ-ਬ-ਦਮ ਜਪਣਾ ਹੀ ਇਸ ਦਵਾਈ ਦੀ ਵਰਤਣ ਵਿਧੀ ਹੈ।

### ੪੦. ਜ਼ਾਹਰ ਜ਼ਹੂਰ ਗੁਰੂ ਗੋਬਿੰਦ ਸਿੰਘ

ਇਸ ਟ੍ਰੈਕਟ ਵਿੱਚ ਇਹ ਨਿਰਣਾ ਕੀਤਾ ਗਿਆ ਹੈ ਕਿ ਦਸਮੇਸ਼ ਪਿਤਾ ਜੀ ਸਦਾ ਹਾਜ਼ਰ ਨਾਜ਼ਰ ਹਨ, ਆਵਣ ਜਾਣ ਦੀ ਕੈਦ ਤੋਂ ਬਾਹਰ ਹਨ ਤੇ ਜੋਤੀ ਜੋਤਿ ਸਮਾਉਣ ਦੇ ਸਮੇਂ ਤੋਂ ਆਪਣੇ ਅਨੰਨ ਖਾਲਸਾ ਜੀ ਨੂੰ ਸਦਾ ਪ੍ਰਤੱਖ ਦੀਦਾਰ ਜਲਵੇ ਦਿਖਾਉਂਦੇ ਰਹਿਣਗੇ। ਕਲਗੀਧਰ ਪਾਤਸ਼ਾਹ ਜੀ ਨੇ ਤਾਂ 'ਘਰਿ ਘਰਿ ਹੋਇ ਬਹੇਂਗੇ ਰਾਮਾ' ਵਾਲੇ ਵਰਤਾਰੇ ਨੂੰ ਅਨੁਭਵ ਕਰਦੇ ਹੋਏ ਦੇਹ ਧਾਰੀ ਗੁਰੂਆਂ ਦਾ ਤਾਂ ਫ਼ਸਤਾ ਹੀ ਮੁਕਾ ਦਿੱਤਾ ਸੀ। ਗੁਰੂ ਦੇ ਸਿੱਖਾਂ ਤੇ ਪੰਥ ਦੇ ਆਗੂਆਂ ਵਿੱਚ ਆਈਆਂ ਢਿੱਲਾਂ ਤੇ ਮਿਲਗੋਭੇ ਤੋਂ ਬਚਣ ਲਈ ਭਾਈ ਸਾਹਿਬ ਚੇਤਾਵਨੀ ਦਿੰਦੇ ਹਨ।

### ੪੧. ਭਾਰੀ ਭੁਜਾਨ ਕੋ ਭਾਰੀ ਭਰੋਸੋ

ਇਹ ਖਾਲਸੇ ਦੇ ਸੀਸ ਤੇ ਠਾਂਢੇ ਗੁਰੂ ਸ੍ਰੀ ਦਸਮੇਸ਼ ਜੀ ਦਾ 'ਭਾਰੀ ਭੁਜਾਨ ਕੋ ਭਾਰੀ ਭਰੋਸੋ' ਵਾਲਾ ਹੱਥ ਹੋਣ ਦਾ ਸਾਖੀ ਭਰਿਆ ਲੇਖ ਹੈ। ਭਾਈ ਸਾਹਿਬ ਜੀ ਜਿੰਨੇ ਕਥਨੀ, ਕਰਣੀ ਤੇ ਲੇਖਣੀ ਵਿੱਚ ਰਹਿਤ ਮਰਿਯਾਦਾ ਦੇ ਆਸ਼ੇ ਪੁਰ ਦ੍ਰਿੜ ਰਹੇ

ਹਨ, ਉਤਨੇ ਹੀ ਇਸ ਦੇ ਉਲਟ ਦਿੱਤੇ ਖਿਆਲਾਂ ਤੇ ਪਰਦਾ ਪੋਸ਼ੀ ਨਹੀਂ ਕਰਦੇ, ਸਗੋਂ ਉਨ੍ਹਾਂ ਨੂੰ ਆਪਣੇ ਲੇਖ ਵਿੱਚ ਦਲੀਲ ਤੇ ਇਤਿਹਾਸਕ ਸਚਾਈਆਂ ਨਾਲ ਗੁਰਮਤਿ ਦੀ ਕਸੌਟੀ ਤੇ ਪਰਖ ਕੇ ਗਲਤ ਸਾਬਤ ਕਰਦੇ ਹਨ। ਇਹ ਲੇਖ ਲਿਖਣ ਸਮੇਂ ਪੰਥ ਦੇ ਸਾਹਮਣੇ ਇਹ ਸਵਾਲ ਪੈਦਾ ਹੋਇਆ ਸੀ, ਕਿ 'ਫ਼ੌਜੀ ਖਾਲਸੇ ਦੇ ਸੀਸ ਪੁਰ ਟੋਪ ਰਖਣਾ ਖਾਲਸੇ ਦੀ ਰਹਿਤ ਮਰਿਯਾਦਾ ਨੂੰ ਭੰਗ ਕਰਦਾ ਹੈ ਜਾਂ ਨਹੀਂ?' ਪੰਥ ਦੇ ਦਾਨਿਆਂ ਤੇ ਅਖ਼ਬਾਰਾਂ ਨੇ ਮੋਨ ਧਾਰ ਲਿਆ, ਬਲਕਿ ਕੁਝ ਲੇਖਕ ਹੱਕ ਵਿੱਚ ਦਲੀਲਾਂ ਦੇਣ ਲੱਗ ਪਏ। ਉਸ ਸਮੇਂ ਭਾਈ ਸਾਹਿਬ ਜੀ ਨੇ ਇਸ ਲੇਖ ਦੁਆਰਾ ਲੋਹ ਟੋਪ ਪਹਿਣਨਾ ਗੁਰਮਤਿ ਦੇ ਉੱਕਾ ਉਲਟ ਸਾਬਤ ਕੀਤਾ ਸੀ।

### ੪੨. ਝਟਕਾ ਮਾਸ ਪ੍ਰਥਾਇ ਤੱਤ ਗੁਰਮਤਿ ਨਿਰਣੇ

ਇਸ ਪੁਸਤਕ ਵਿੱਚ ਭਾਈ ਸਾਹਿਬ ਜੀ ਨੇ 'ਮਾਸ ਖਾਣ' ਦੇ ਵਿਸ਼ੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਪਵਿਤ੍ਰ ਬਾਣੀ ਅਥਵਾ ਭਾਈ ਗੁਰਦਾਸ ਜੀ ਦੀ ਗੁਰ-ਵਰ ਪ੍ਰਾਪਤ ਬਾਣੀ ਦੁਆਰਾ ਡੂੰਘੀ ਖੋਜ ਤੇ ਦਲੀਲ ਭਰਪੂਰ ਤਰੀਕੇ ਨਾਲ ਨਿਰੂਪਨ ਕੀਤਾ ਹੈ। ਨਾਲ ਹੀ ਨਾਲ ਗੁਰਮਤਿ ਸੰਬੰਧੀ ਉਨ੍ਹਾਂ ਗੁਰੂ ਘਰ ਦੇ ਇਤਿਹਾਸ ਤੇ ਸਾਖੀ ਪ੍ਰਮਾਣਾਂ ਨੂੰ ਵਰਤਿਆ ਹੈ, ਜੋ ਗੁਰਬਾਣੀ ਦੀ ਕਸੌਟੀ ਤੇ ਪੂਰੇ ਉਤਰਦੇ ਹਨ। ਅਜਿਹੇ ਗੁਰਮਤਿ ਦੇ ਵਿਸ਼ੇ ਨੂੰ ਵਿਚਾਰ ਪੂਰਬਕ ਨਿਰਪੱਖ ਨਿਰਣੇ ਦੇ ਯਤਨ ਨਾਲ ਭਾਈ ਸਾਹਿਬ ਜੀ ਨੇ ਕਮਾਲ ਦਾ ਨਿਭਾਇਆ ਹੈ।

### ੪੩. ਨਿਰਬਾਣ ਕੀਰਤਨੀ ਜੱਥੇ ਦੇ ਸਿੰਘਾਂ ਦੀ ਦਾਸਤਾਨ (ਕਵਿਤਾ)

ਭਾਈ ਸਾਹਿਬ ਜੀ ਨੇ ਇਸ ਕਵਿਤਾ ਵਿੱਚ ਜੱਥੇ ਦੇ ਉਘੇ ਸਿੰਘਾਂ ਦੇ ਅੰਮ੍ਰਿਤ ਛੱਕ ਕੇ ਪ੍ਰੇਮ ਰੰਗਣ ਵਿਚ ਰੰਗੇ ਜਾਣ ਦਾ ਵਰਨਣ ਕੀਤਾ ਹੈ। ਇਹ ਟ੍ਰੈਕਟ ਕੇਵਲ ਗੁਣ-ਗਰਾਹਕੀ ਦੇ ਅਸੂਲ ਨੂੰ ਮੁੱਖ ਰੱਖ ਕੇ, ਨਾਮ ਬਾਣੀ ਪ੍ਰਭਾਵ ਦੇ ਪ੍ਰਤੱਖ ਨਜ਼ਾਰਿਆਂ ਨੂੰ ਪ੍ਰਗਟ ਕਰਨ ਲਈ ਪ੍ਰਕਾਸ਼ਤ ਕੀਤਾ ਗਿਆ ਸੀ।

ਜਿਨ੍ਹਾਂ ਸੱਜਣਾਂ ਦੇ ਨਾਮ ਕਵਿਤਾ ਵਿੱਚ ਦਰਜ ਹਨ, ਉਨ੍ਹਾਂ ਦੀ ਜਾਣ ਪਛਾਣ ਲਈ ਸੰਖੇਪ ਨੋਟ ਵਖਰੇ ਦਿੱਤੇ ਗਏ ਹਨ।

### ੪੪. ਪ੍ਰੇਮ-ਯਾਦਾਂ

ਇਸ ਟ੍ਰੈਕਟ ਵਿੱਚ ਜੇਲ੍ਹ ਯਾਤਰਾ ਸਮੇਂ ਸਾਲਾਂ ਬੱਧੀ ਭਾਈ ਸਾਹਿਬ ਦੀ ਧਰਮ ਪਤਨੀ ਮਾਤਾ ਕਰਤਾਰ ਕੌਰ ਤੇ ਪਰਿਵਾਰ ਬਾਰੇ ਕੋਈ ਖਬਰ ਨਾ ਮਿਲਣੀ, ਜਾਇਦਾਦ ਜ਼ਬਤ ਹੋ ਜਾਣੀ, ਸਰਕਾਰ ਵਲੋਂ ਮਾਤਾ ਜੀ ਨੂੰ ਤੰਗ ਕਰਨਾ, ਮਾਤਾ ਜੀ ਦਾ ਸਾਰੀਆਂ ਮੁਸੀਬਤਾਂ ਦਾ ਖਿੜ੍ਹੇ ਮੱਥੇ ਝਲਣਾਂ ਆਦਿ ਹਾਲਾਤ ਦਰਜ ਹਨ। ਮਾਤਾ ਜੀ ਦੇ ਆਤਮ ਰੰਗੀ ਮਉਜ ਤੇ ਦ੍ਰਿੜ੍ਹਤਾ ਬਾਰੇ ਜੇਲ੍ਹ ਵਿਚੋਂ ਲਿਖੀ ਕਵਿਤਾ ਭੀ ਅੰਕਿਤ ਹੈ।